ਤਰਕਸ਼ੀਲ ਸੋਸਾਇਟੀ ਪੰਜਾਬ ਦਾ ਤਰਜਮਾਨ

# ਵਿਗਿਆਨਕ ਵਿਚਾਰ

ਸੰਪਾਦਕ:
ਰਾਜਪਾਲ ਸਿੰਘ

ਅੰਕ 13 ਕੀਮਤ : 2 ਰੁਪਏ ਦਸੰਬਰ 1988

## ਅੰਦਰ ਪੜ੍ਹੋ :



'ਸਾਡੇ ਅਧਿਆਪਕਾਂ ਅਤੇ ਮਾਪਿਆਂ ਦੇ ਮਨਾਂ ਵਿਚ ਗਿਆਨ ਦਾ ਸੰਕਲਪ ਕਮਾਈ ਨਾਲ ਬੱਝਾ ਹੋਇਆ ਹੈ। ਪਰ ਸੱਚ ਇਹ ਹੈ ਕਿ ਗਿਆਨ ਦੀ ਯਾਤਰਾ ਸ਼ੁਰੂ ਹੀ ਖੱਟੀਆਂ ਕਮਾਈਆਂ ਦੇ ਚੱਕਰਾਂ ਵਿਚੋਂ ਬਾਹਰ ਆ ਕੇ ਹੁੰਦੀ ਹੈ।'

ਅਸੀਂ ਉਮਰ ਦੇ ਧੌਲਿਆਂ ਜਾਂ ਡਿਗਰੀਆਂ ਦੇ ਸਰਟੀ-ਫਿਕੇਟਾਂ ਓਹਲੇ ਅਗਿਆਨ ਨੂੰ ਢਕੀ ਬੈਠੇ ਹਾਂ।'

'ਐਡੀ ਅਨੰਤ ਪ੍ਰਕਿਰਤੀ ਦਾ ਇਕ ਅਤਿ ਨਿੱਕਾ ਕਣ (ਮਨੁੱਖ) ਹੀ ਉਸ ਬਾਰੇ ਐਨਾ ਕੁਝ ਜਾਣੀ ਸਮਝੀ ਜਾ ਰਿਹਾ ਹੈ-ਇਹ ਕਿਤੇ ਕੋਈ ਘੱਟ ਚਮਤਕਾਰ ਹੈ। ਅਤੇ ਜੇ ਬ੍ਰਹਿਮੰਡ ਅਨੰਤ ਹੈ ਤਾਂ ਖੋਜ ਵੀ ਅਨੰਤ ਹੀ ਹੈ।"

-ਪਾਸ਼ (ਇਸੇ ਅੰਕ ਵਿਚੋਂ)

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ....................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

ਚਿੱਠੀ ਪੱਤਰ ਲਈ ਪਤਾ

ਸੰਪਾਦਕ 'ਵਿਗਿਆਨਕ ਵਿਚਾਰ'
ਪੋਸਟ ਬਾਕਸ ਨੰ: 34
ਕੋਟ ਕਪੂਰਾ-151204

ਚੰਦੇ ਭੇਜਣ ਲਈ ਪਤਾ

ਸੁਰਿੰਦਰ C/O. ਅਵਤਾਰ ਗੋਂਦਾਰਾ
ਐਡਵੋਕੇਟ, ਜ਼ਿਲਾ ਕਚਿਹਰੀਆਂ,
ਫਰੀਦਕੋਟ।

| | |
|---|---|
| ਸਲਾਨਾ ਚੰਦਾ | 20 ਰੁਪਏ |
| ਲਾਈਫ ਮੈਂਬਰ | 200 ਰੁਪਏ |

ਪ੍ਰਕਾਸ਼ਨ :- ਮਾਲਕ ਤੇ ਪ੍ਰਕਾਸ਼ਕ ਅਮੀਰਜੀਤ ਨੇ ਜੁਗਤੀ-ਮੁਕਤੀ ਪ੍ਰਿੰਟਿੰਗ ਪ੍ਰੈਸ, ਮਹਿਣਾ ਚੌਂਕ ਬਠਿੰਡਾ ਤੋਂ ਛਪਵਾਕੇ ਰੈਸ਼ਨਲਿਸ਼ਟ ਸੁਸਾਇਟੀ ਪੰਜਾਬ ਵਾਸਤੇ ਪਿੰਡ ਤੇ ਡਾਕਖਾਨਾ ਸੀਹਾਂ ਦੌਦ ਜ਼ਿਲਾ ਲੁਧਿਆਣਾ ਤੋਂ ਪ੍ਰਕਾਸ਼ਿਤ ਕੀਤਾ।

## ਸੰਪਾਦਕੀ

ਪਿਛਲੇ ਕੁਝ ਅਰਸੇ ਤੋਂ ਦੁਨੀਆਂ ਦੇ ਕਾਫੀ ਦੇਸ਼ਾਂ ਖਾਸ ਕਰ ਪੱਛੜੇ ਮੁਲਕਾਂ ਵਿਚ ਧਾਰਮਿਕ ਮੁੜ-ਸੁਰਜੀਤੀ ਦੀ ਲਹਿਰ ਚੱਲ ਰਹੀ ਦਿਖ਼ਾਈ ਦਿੰਦੀ ਹੈ। ਸ਼ੁਧ ਰਾਜਨੀਤਕ, ਸਮਾਜਿਕ ਅਤੇ ਕਨੂੰਨੀ ਮਸਲਿਆਂ ਬਾਰੇ ਵੀ ਪੁਰਾਣੀਆਂ ਧਾਰਮਿਕ ਮਾਨਤਾਵਾਂ ਨੂੰ ਵਿਚ ਘੜੀਸਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਇੱਕ ਨਜ਼ਰੇ ਦੇਖਿਆਂ ਇਹ ਵਰਤਾਰਾ ਹੈਰਾਨੀਜਨਕ ਲਗਦਾ ਹੈ ਕਿ ਜਿਥੇ ਇਕ ਪਾਸੇ ਵਿਗਿਆਨ ਅਤੇ ਤਕਨਾਲੋਜੀ ਐਨੀ ਤਰੱਕੀ ਕਰ ਰਹੇ ਹਨ ਤਾਂ ਸਮਾਜ ਦੇ ਅਗਾਂਹ ਵੱਲ ਵਿਕਾਸ ਦੇ ਰਾਹ ਵਿਚ ਧਰਮ ਅਤੇ ਕੁਝ ਹੋਰ ਰੂੜੀਵਾਦੀ ਕਦਰਾਂ-ਕੀਮਤਾਂ ਕਿਸ ਤਰਾਂ ਮੁੜ ਮਹਤਤਾ ਅਖਤਿਆਰ ਕਰ ਰਹੀਆਂ ਹਨ।

ਇਸਦਾ ਮੁੱਖ ਕਾਰਣ ਇਹੀ ਹੈ ਕਿ ਬਹੁਤੇ ਦੇਸ਼ਾਂ ਵਿਚ ਰਾਜ ਭਾਗ ਤੇ ਕਾਬਜ਼ ਧਿਰਾਂ ਚਲ ਰਹੇ ਸਥਾਪਿਤ ਪ੍ਰਬੰਧ ਹੇਠ ਲੋਕਾਂ ਦੇ ਮਸਲਿਆਂ ਦਾ ਕੋਈ ਹੱਲ ਪੇਸ਼ ਕਰਨ ਤੋਂ ਅਸਮਰਥ ਹਨ ਉਸ ਪ੍ਰਬੰਧ ਨੂੰ ਮੁਢੋਂ ਸੁਢੋਂ ਬਦਲਣਾ ਉਹਨਾਂ ਦੇ ਆਪਣੇ ਹਿਤਾਂ ਦੇ ਉਲਟ ਹੈ ਤਦ ਰਾਜ ਭਾਗ ਤੇ ਕਾਬਜ ਰਹਿਣ ਲਈ ਉਹਨਾਂ ਅੱਗੇ ਇਹੀ ਰਸਤਾ ਬਚਦਾ ਹੈ ਕਿ ਲੋਕਾਂ ਨੂੰ ਇਹੋ ਜਿਹੇ ਗੈਰ ਮਹੱਤਵ ਪੂਰਨ ਮਸਲਿਆਂ ਵਿਚ ਉਲਝਾ-ਇਆ ਜਾਵੇ। ਇਸ ਤਹਿਤ ਲੋਕਾਂ ਦੇ ਦੁੱਖਾਂ ਦਾ ਇਕੋ ਕਾਰਣ ਇਹੋ ਦਸਿਆ ਜਾਂਦਾ ਹੈ ਕਿ ਉਹ ਸੈਂਕੜੇ ਸਾਲ ਪਹਿਲਾਂ ਬਣੀਆਂ ਧਾਰਮਿਕ ਮਾਨਤਾਵਾਂ ਤੇ ਕਿਉਂ ਨਹੀਂ ਖੜੇ ਰਹੇ। ਉਹਨਾਂ ਦੀ ਸੋਚ ਅਤੇ ਜੀਵਨ ਢੰਗ ਨੇ ਸਮੇਂ ਦੇ ਨਾਲ ਵਿਕਾਸ ਕਿਉਂ ਕੀਤਾ ਹੈ? ਇਹਨਾਂ ਦਾ ਹੱਲ ਤਾਂ ਹੀ ਹੋ ਸਕੇਗਾ ਜੇ ਉਹ ਜੀਵਨ ਢੰਗ ਅਤੇ ਕਦਰਾਂ ਕੀਮਤਾਂ ਮੁੜ ਅਪਣਾ ਲਈਆਂ ਜਾਣ ਭਾਵ ਕਿਸੇ ਵੀ ਕਿਸਮ ਦੇ ਮਾਨਸਿਕ ਅਤੇ ਸਮਾਜਿਕ ਵਿਕਾਸ ਨਾਲ ਵੈਰ ਰਖਿਆ ਜਾਵੇ।

ਹੋਰਨਾਂ ਮੁਲਕਾਂ ਤੋਂ ਇਲਾਵਾ ਪਿਛਲੇ ਕੁਝ ਸਾਲਾਂ ਤੋਂ ਸਾਡੇ ਗੁਆਂਢੀ ਦੇਸ਼ ਪਾਕਿਸਤਾਨ ਵਿਚ ਵੀ ਇਹੋ ਕੁਝ ਹੋ ਰਿਹਾ ਸੀ। ਚਾਹੇ ਪਾਕਿਸਤਾਨ ਦੇ ਲੋਕ ਕਿਸੇ ਲੋਕ-ਪੱਖੀ ਸਮਾਜਿਕ ਪ੍ਰਬੰਧ ਤੋਂ ਕੋਹਾਂ ਦੂਰ ਹਨ ਪਰ ਪਿਛਲੇ ਕੁਝ ਸਮੇਂ ਦੀਆਂ ਘਟਨਾਵਾਂ ਤੋਂ ਜਾਪਦਾ ਹੈ ਕਿ ਉਹ ਧਾਰਮਿਕ ਮੂਲਵਾਦ ਦੇ ਫੈਲਾਏ ਜਾ ਰਹੇ ਜਾਲ ਵਿਚੋਂ ਸ਼ਾਇਦ ਬਚ ਹੀ ਨਿਕਲਣ।

ਸਾਡੇ ਆਪਣੇ ਦੇਸ਼ ਵਿਚ ਵੀ ਧਾਰਮਿਕ ਮਸਲਿਆਂ ਨੂੰ ਉਭਾਰ ਕੇ ਲੋਕਾਂ ਨੂੰ ਏਸ ਚੱਕਰ ਵਿਚ ਪਾਈ ਰਖਣ ਦਾ ਕੰਮ ਜਾਰੀ ਹੈ ਚਾਹੇ ਇਥੇ ਇਹ ਕੰਮ ਸਿੱਧੇ ਰੂਪ ਦੀ ਬਜਾਏ ਕੁਝ ਸੂਖਮ ਢੰਗ ਨਾਲ ਕੀਤਾ ਜਾਂਦਾ ਹੈ। ਇਸਦਾ ਇਕ ਹੋਰ ਪਹਿਲੂ ਇਹ ਵੀ ਹੈ ਕਿ ਨਾ ਸਿਰਫ ਰਾਜ ਭਾਗ ਤੇ ਕਾਬਜ ਧਿਰ ਹੀ ਸਗੋਂ ਰਾਜ ਭਾਗ ਤੋਂ ਬਾਹਰ ਬੈਠੀਆਂ ਹੋਰ ਪਿਛਾਖੜੀ ਧਿਰਾਂ ਵੀ ਅੱਗੇ ਆਉਣ ਲਈ ਧਾਰਮਿਕ ਮਸਲਿਆਂ ਨੂੰ ਹੀ ਮੁੱਖ ਮੁੱਦਾ ਬਣਾ ਰਹੀਆਂ ਹਨ। ਕਾਰਣ ਸਪਸ਼ਟ ਹੈ ਕਿ ਉਹਨਾਂ ਕੋਲ ਵੀ ਲੋਕਾਂ ਅੱਗੇ ਦੇਣ ਲਈ ਹੋਰ ਕੋਈ ਚੰਗੇਰਾ ਪ੍ਰੋਗਰਾਮ ਨਹੀਂ ਹੈ। ਦੁੱਖ ਦੀ ਗੱਲ ਇਹ ਵੀ ਹੈ ਕਿ ਕੁਝ ਵਿਅਕਤੀ ਸਮਸਿਆਵਾਂ ਦੇ ਬੁਨਿਆਦੀ ਕਾਰਣਾਂ ਨੂੰ ਜਾਣਦੇ ਹੋਏ ਵੀ ਅਜਿਹੇ ਜਾਹਲੀ ਮਸਲਿਆਂ ਨੂੰ ਹੀ ਮੁੱਖ ਸਮਝਕੇ ਆਪਣੀਆਂ ਨੀਤੀਆਂ ਘੜ ਅਤੇ ਪ੍ਰਚਾਰ ਰਹੇ ਹਨ। ਲੋੜ ਹੈ ਕਿ ਲੋਕਾਂ ਨੂੰ ਇਸ ਪੱਖੋਂ ਸੁਚੇਤ ਕਰਦਿਆਂ ਸਮਸਿਆਵਾਂ ਦੇ ਅਸਲ ਹੱਲ ਤੋਂ ਜਾਣੂ ਕਰਵਾਉਂਦੇ ਹੋਏ ਏਸ ਰਾਹ ਤੇ ਤੋਰਿਆ ਜਾਵੇ।

# ਤੇਰਾ ਕੇਵਡ ਚੀਰਾ

(ਬ੍ਰਹਿਮੰਡ ਦੇ ਸਰੂਪ ਬਾਰੇ ਖਗੋਲ ਸ਼ਾਸ਼ਤਰੀ ਪਹੁੰਚ)

—ਪਾਸ਼

"ਸਾਡਾ ਸੂਰਜ, ਸਾਡੀ ਅਕਾਸ਼ ਗੰਗਾ ਦੇ 150,000 ਮਿਲੀਅਨ ਸੂਰਜਾਂ ਵਿਚੋਂ ਇਕ ਹੈ। ਸਾਡੇ ਤੋਂ 500 ਮਿਲੀਅਨ ਚਾਨਣ ਵਰੇ ਵਿਆਸ ਦੇ ਘੇਰੇ ਵਿਚ ਕੋਈ 100 ਮਿਲੀਅਨ ਪ੍ਰਕਾਸ਼ ਗੰਗਾਵਾਂ ਅਜੇ ਤੀਕ ਲੱਭ ਚੁੱਕੀਆਂ ਹਨ, ਇਸ ਘੇਰੇ ਤੋਂ ਅੱਗੇ ਹੋਰ ਵੀ ਅਸੰਖ ਅਕਾਸ਼ ਗੰਗਾਵਾਂ ਹਨ। ਇਹ ਸਭ ਕੁੱਤਖਾਨਾ ਕਿਥੋਂ ਕੁ ਤੱਕ ਹੈ?"

"ਬ੍ਰਹਿਮੰਡ ਵਿਚ ਖਿਲਰਿਆ ਫਿਰਦਾ ਇਹ ਜੰਗ ਪੁਲੰਗਾ ਕਿਵੇਂ ਬਣਿਆ? ਜੇ ਕਿਸੇ ਨੇ ਬਣਾਇਆ ਹੈ ਤਾਂ ਉਹ ਭਾਈ ਸਾਹਿਬ ਕਿਥੇ ਅਤੇ ਕਿਉਂ ਬਣੇ? ਇਹ ਬਣਨ ਬਨਾਉਣ ਦਾ ਚੱਕਰ ਕੀ ਹੈ ?"

ਪਾਸ਼ ਵਲੋਂ ਉਪਰੋਕਤ ਸ਼ਬਦਾਂ ਵਿਚ ਦਿਲਚਸਪ ਢੰਗ ਨਾਲ ਪੇਸ਼ ਕੀਤੇ ਬ੍ਰਹਿਮੰਡ ਬਾਰੇ ਇਹ ਦੋਹਵੇਂ ਬੁਨਿਆਦੀ ਸਵਾਲ ਜਿੱਡੇ ਵੱਡੇ ਅਤੇ ਗੁੰਝਲਦਾਰ ਹਨ, ਇਹਨਾਂ ਦਾ ਸਹੀ ਦ੍ਰਿਸ਼ਟੀਕੋਣ ਤੋਂ ਸਹੀ ਜਵਾਬ ਦੇ ਸਕਣਾ ਹਰ ਕਿਸੇ ਦੇ ਵੱਸ ਦਾ ਰੋਗ ਨਹੀਂ। ਚਾਹੇ ਯੂਨੀਵਰਸਿਟੀਆਂ ਵਿਚ ਇਸ ਵਿਸ਼ੇ ਭਾਵ **Astronomy**(ਖਗੋਲ ਸਾਸ਼ਤਰ)ਉਪਰ ਢੇਰਾਂ ਦੇ ਢੇਰ ਕਿਤਾਬਾਂ ਲਿਖਣ ਪੜ੍ਹਣ ਵਾਲੇ ਬੈਠੇ ਹਨ ਪਰ ਜਿਥੋਂ ਤਕ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਅਤੇ ਸੌਖੀ ਭਾਸ਼ਾ ਵਿਚ ਇਸ ਮਸਲੇ ਨੂੰ ਪੰਜਾਬੀ ਵਿਚ ਪੇਸ਼ ਕਰਨ ਦਾ ਸਵਾਲ ਹੈ ਉਹ ਸ਼ਾਇਦ ਪਾਸ਼ ਦੇ ਹਿੱਸੇ ਹੀ ਆਇਆ ਹੈ। ਖਾਸ ਕਰਕੇ ਇਸ ਵਿਸ਼ੇ ਦੀ ਗੁੰਝਲਤਾ ਅਤੇ ਵਿਸ਼ਾਲਤਾ ਅਕਸਰ ਹੀ ਬਹੁਤ ਸਾਰਿਆਂ ਨੂੰ ਅਧਿਅਤਮਵਾਦ ਵਲ ਲੈ ਜਾਂਦੀ ਹੈ ਪਰ ਪਾਸ਼ ਨੇ ਜਿਸ ਤਰਾਂ ਇਸ ਵਿਸ਼ੇ ਨੂੰ ਪੇਸ਼ ਕੀਤਾ ਹੈ ਇਹ ਉਸਦੀ ਪ੍ਰਤਿਭਾ, ਅਤੇ ਵਿਗਿਆਨ ਅਤੇ ਫਲਸਫੇ ਦੇ ਦੋਹਵਾਂ ਖੇਤਰਾਂ ਵਿਚ ਪਦਾਰਥਵਾਦੀ ਵਿਚਾਰਧਾਰਾ ਤੇ ਪਕੜ ਦਾ ਇਕ ਸ਼ਾਨਦਾਰ ਨਮੂਨਾ ਹੈ। ਇਹਨਾਂ ਲੇਖਾਂ ਨੂੰ ਪੰਜਾਬੀ ਪਾਠਕਾਂ ਦੇ ਵੱਡੇ ਘੇਰੇ ਅਗੇ ਪਹਿਲੀ ਵਾਰ ਪੇਸ਼ ਕਰਨ ਦਾ ਮੌਕਾ 'ਵਿਗਿਆਨਕ ਵਿਚਾਰ' ਨੂੰ ਮਿਲਿਆ ਹੈ ਇਹ ਸਾਡੇ ਲਈ ਵੀ ਮਾਣ ਵਾਲੀ ਗੱਲ ਹੈ।—ਸੰਪਾਦਕ

---

ਸਾਡੇ ਲੋਕਾਂ ਵਿਚ ਬ੍ਰਹਿਮੰਡ ਦੇ ਸਰੂਪ ਬਾਰੇ ਜਾਂ ਤਾਂ ਕੋਈ ਸੋਚ ਹੈ ਹੀ ਨਹੀਂ ਅਤੇ ਜਾਂ ਬੜੀ ਸੀਮਤ ਜਿਹੀ ਹੈ। ਬਜ਼ੁਰਗ ਅਤੇ ਅਨਪੜ ਪੀੜੀ ਦੇ ਬਹੁਤੇ ਲੋਕ ਅਜੇ ਅਸਮਾਨ ਨੂੰ ਧਰਤੀ ਉਪਰ ਚੰਦੋਏ ਵਾਂਗ ਤਣਿਆ ਹੋਇਆ ਸਮਝਦੇ ਹਨ ਅਤੇ ਧਰਤੀ ਨੂੰ ਰੋਟੀ ਦੇ ਅਕਾਰ ਵਾਂਗ ਚਪਟੀ ਸਮਝਦੇ ਹਨ। ਪੜੇ ਲਿਖੇ ਨੌਜਵਾਨ ਜਾਂ ਪੜ੍ਹ ਰਹੇ ਵਿਦਿਆਰਥੀ ਇਸ ਤੋਂ ਜਰਾ ਵਧੇਰੇ ਜਾਣਦੇ ਹਨ ਕਿ ਧਰਤੀ ਗੋਲ ਹੈ। ਅਤੇ ਸੂਰਜ ਦੇ ਗਿਰਦ ਘੁੰਮਦੀ ਹੈ। ਕੁਝ ਕੁ ਵਿਗਿਆਨੀਆਂ ਦੇ ਅਧਿਐਨ ਜਰਾ ਕੁ ਹੋਰ ਅੱਗੇ ਪਹੁੰਚ ਕੇ ਇਹ ਵੀ ਜਾਣ ਲੈਂਦੇ ਹਨ ਕਿ ਸਾਡੇ ਸੂਰਜ ਵਰਗੇ ਕਈ ਹੋਰ ਵੀ ਸੂਰਜ ਹਨ, ਬੱਸ ਏਦੂੰ ਵਧ ਜਾਨਣ ਦੀ ਖਬਰੇ ਕੋਈ ਲੋੜ ਹੀ ਨਹੀਂ ਸਮਝਦਾ ਕਿਉਂਕਿ ਇਹ ਜਾਣਕਾਰੀ ਪੜ੍ਹਨ ਅਤੇ ਪੜ੍ਹਾਉਣ ਦੇ ਸਿਲੇਬਸਾਂ ਵਿਚ ਨਹੀਂ ਆਉਂਦੀ ਅਤੇ ਇਸਦੇ ਹੋਣ ਜਾਂ ਨਾ ਹੋਣ ਦਾ ਕੋਈ ਆਰਥਿਕ ਲਾਭ ਨਹੀਂ ਹੁੰਦਾ। ਸਾਡੇ ਅਧਿਆਪਕਾਂ ਅਤੇ ਮਾਪਿਆਂ ਦੇ ਮਨਾਂ ਵਿਚ ਗਿਆਨ ਦਾ ਸੰਕਲਪ ਕਮਾਈ ਨਾਲ ਬੱਝਾ ਹੋਇਆ ਹੈ। ਪਰ ਸੱਚ ਇਹ ਹੈ ਕਿ ਗਿਆਨ ਦੀ ਯਾਤਰਾ ਸ਼ੁਰੂ ਹੀ ਖੱਟੀਆਂ ਦੇ ਚੱਕਰਾਂ 'ਚੋਂ ਬਾਹਰ ਆ ਕੇ ਹੁੰਦੀ ਹੈ।

ਮੈਂ ਆਪਣੇ ਵਿਦਿਆਰਥੀ ਕਾਲ ਵਿਚ ਕਿਸੇ ਚੋਖੀ ਪੜੀ ਲਿਖੀ ਉਸਤਾਦਨੀ ਤੋਂ ਕਿਸੇ ਲੈਕਚਰ ਵਿਚਾਲੇ ਪੁੱਛ ਬੈਠਾ "ਇਹ ਤਾਂ ਠੀਕ ਹੈ ਕਿ ਚੰਦਰਮਾ ਦਾ ਪ੍ਰਕਰਮਾ ਪੰਧ $5^0$ ਦੇ ਲੱਗਭਗ ਝੁਕਿਆ ਹੋਣ ਕਰਕੇ ਹਰ ਮਹੀਨੇ ਉਹ ਸੂਰਜ ਅਤੇ ਧਰਤੀ ਦੇ ਵਿਚਕਾਰ ਨਹੀਂ ਆ ਸਕਦਾ, ਪਰ ਇਹ ਝੁਕਾਓ ਸੂਰਜੀ ਪ੍ਰਕਰਮਾ ਪੰਧ ਉਤੇ ਹੈ ਜਾਂ ਧਰਤੀ ਦੀ ਮੱਧ ਰੇਖਾ ਉਤੇ" ਮੈਡਮ ਜੀ ਦਾ ਜੁਆਬ ਸੀ ਕਿ "ਅਸੀਂ ਤਾਂ ਸੱਤਵੀਂ ਅੱਠਵੀਂ ਜਮਾਤ ਤੋਂ ਲੈ ਕੇ ਐਮ. ਏ. ਤੱਕ ਇਸ ਝੁਕਾਓ ਬਾਰੇ ਹੀ ਪੜ੍ਹਦੇ ਆਏ ਹਾਂ, ਇਹ ਗੱਲ ਤਾਂ ਕਦੇ ਨਾ ਕਿਸੇ ਦੱਸੀ ਏ ਨਾ ਪੜੀ ਜਾਂ ਸੋਚੀ ਹੀ ਹੈ" ਗੱਲ ਤਾਂ ਬੜੀ ਸਾਧਾਰਣ ਸੀ ਪਰ

ਇਸ ਤੋਂ ਗਿਆਨ ਬਾਰੇ ਕਾਰੋਬਾਰੀ ਵਤੀਰਾ ਜਰੂਰ ਨਜ਼ਰ ਆ ਜਾਂਦਾ ਹੈ। ਆਓ ਹੁਣ ਤੁਹਾਨੂੰ ਵੀ ਸਵਾਲ ਪਾਈਏ ਅਤੇ ਤੁਸੀਂ ਆਪਣੀ ਸਥਿਤੀ ਪੜਤਾਲੋ ਪਰ ਕਿਰਪਾ ਕਰਕੇ ਇਸ ਨੂੰ ਟੈਸਟ ਨਾ ਸਮਝ ਲੈਣਾ। ਇਹ ਸਵਾਲ ਕਰਕੇ ਅਸਲ ਵਿਚ ਤੁਹਾਡੇ ਦਿਮਾਗ ਨੂੰ ਇਹ ਲੇਖ ਸਮਝਣ ਲਈ ਤਿਆਰ ਕੀਤਾ ਜਾ ਰਿਹਾ ਹੈ।

ੳ) ਧਰਤੀ ਦਾ ਗੇੜਾ ਸੂਰਜ ਦੁਆਲੇ ਕੁਲ ਕਿੰਨੇ ਸਕਿੰਟਾਂ ਵਿਚ ਪੂਰਾ ਹੁੰਦਾ ਹੈ? ਇਹਨਾਂ ਦੇ ਕਿੰਨੇ ਦਿਨ ਘੰਟੇ ਤੇ ਮਿੰਟ ਬਣੇ?

ਅ) ਧਰਤੀ ਦੀ ਸੂਰਜ ਦੁਆਲੇ ਪ੍ਰਕਰਮਾ ਦਾ ਪੂਰਾ ਗੇੜਾ ਕਿੰਨੇ ਕਿਲੋਮੀਟਰ ਬਣਦਾ ਹੈ ?

ੲ) ਧਰਤੀ ਦੀ ਧੁਰੀ ਦੁਆਲੇ ਘੁੰਮਣ ਦੀ ਰਫਤਾਰ ਕੀ ਹੈ? ਅਤੇ ਸੂਰਜੀ ਪ੍ਰਕਰਮਾ ਦੀ ਰਫਤਾਰ ਕੀ ਹੈ?

ਸ) ਕੀ ਸੂਰਜ ਵੀ ਧੁਰੀ ਦੁਆਲੇ ਘੁੰਮਦਾ ਹੈ ਅਤੇ ਕੀ ਧਰਤੀ ਵਾਂਗ ਕੋਈ ਪ੍ਰਕਰਮਾ ਵੀ ਕਰਦਾ ਹੈ। ਜੇ ਹੈ। ਤਾਂ ਦੋਵੇਂ ਰਫਤਾਰਾਂ ਕੀ ਹਨ ?

ਹ) ਸਾਡੇ ਸੂਰਜ ਮੰਡਲ ਦਾ ਬਾਹਰਲਾ ਗ੍ਰਹਿ ਪਲੂਟੋ ਸੂਰਜ ਦੁਆਲੇ ਪੂਰੀ ਪ੍ਰਕਰਮਾ ਲਈ ਲੱਗਭਗ 37740048201.716 ਕਿਲੋਮੀਟਰ ਵਾਟ ਕਰਦਾ ਹੈ। ਉਸ ਤੋਂ ਬਾਹਰ ਅੱਗੇ ਵੱਲ ਪੁਲਾੜ ਦੀ ਸ਼ਕਲ ਕਿੰਨੇ **Dimensons** ਦੀ ਹੋਵੇਗੀ।? ਜਾਂ ਮੁਕਦੀ ਗੱਲ ਪੁਲਾੜ ਦਾ ਜਿਉਮੈਟਰੀਕਲ ਸਰੂਪ ਕਿਹੋ ਜਿਹਾ ਹੈ ?

ਕ) ਸਾਡਾ ਸੂਰਜ ਸਾਡੀ ਅਕਾਸ਼ ਗੰਗਾ ਦੇ 150,000 ਮਿਲੀਅਨ ਸੂਰਜਾਂ ਵਿਚੋਂ ਇਕ ਹੈ। ਸਾਡੇ ਤੋਂ 500 ਮਿਲਿਅਨ ਚਾਨਣ ਵਰੇ (ਇਕ ਚਾਨਣ ਵਰਾ= $299792.5 \times 31556925.9747$**Km.**) ਵਿਆਸ ਦੇ ਘੇਰੇ ਵਿਚ ਕੋਈ 100 ਮਿਲੀਅਨ ਪ੍ਰਕਾਸ਼ ਗੰਗਾਵਾਂ ਅਜੇ ਤੱਕ ਲੱਭ ਚੁਕੀਆਂ ਹਨ। ਇਸ ਘੇਰੇ ਤੋਂ ਅੱਗੇ ਹੋਰ ਵੀ ਅਸੰਖ ਅਕਾਸ਼ ਗੰਗਾਵਾਂ ਹਨ। ਇਹ ਸਭ ਕੁੱਤਖਾਨਾ ਕਿਥੋਂ ਕੁ ਤੱਕ ਹੈ? ਇਸ ਸਵਾਲ ਦਾ ਮੋਟਾ ਅਰਥ ਇਹ ਹੈ ਕਿ ਅਨੰਤ ਸ਼ਬਦ ਭਾਸ਼ਾ ਵਿਚ ਤਾਂ ਕਈ ਵਾਰ ਪੜ੍ਹਿਆ ਬੋਲਿਆ ਜਾਂਦਾ ਹੈ। ਪਰ ਅਨੰਤ ਦੇ ਸਰੂਪ ਬਾਰੇ ਤੁਹਾਡੇ ਦਿਮਾਗ ਵਿਚ **Concrete** ਨਕਸ਼ਾ ਕਿਸ ਤਰਾਂ ਦਾ ਬਣਦਾ ਹੈ।

ਖ) ਬ੍ਰਹਿਮੰਡ ਵਿਚ ਖਿਲਰਿਆ ਫਿਰਦਾ ਇਹ ਜੰਗ ਪੂਲੰਗਾ ਕਿਵੇਂ ਬਣਿਆ? ਕਿਉਂ ਬਣਿਆ ? ਜੇ ਕਿਸੇ ਨੇ ਬਣਾਇਆ ਹੈ ਤਾਂ ਉਹ ਭਾਈ ਸਾਹਿਬ ਕਿਥੋਂ ਅਤੇ ਕਿਵੇਂ ਬਣੇ? ਇਹ ਬਨਾਉਣ ਦਾ ਕੀ ਚੱਕਰ ਹੈ?

ਮੈਂ ਫੇਰ ਕਹਿੰਦਾ ਹਾਂ ਕਿ ਇਹ ਸਵਾਲ ਤੁਹਾਨੂੰ ਡੌਰ ਭੌਰ ਜਾਂ ਹੈਰਾਨ ਕਰਨ ਲਈ ਨਹੀਂ ਕੀਤੇ ਕੇਵਲ ਇਹ ਮਹਿਸੂਸ ਕਰਾਉਣ ਲਈ ਕੀਤੇ ਹਨ ਕਿ ਸਾਨੂੰ ਸਭ ਨੂੰ ਸੋਚ ਅਤੇ ਕਲ-ਪਨਾ ਦੀਆਂ ਕਾਰੋਬਾਰੀ ਸੀਮਾਵਾਂ ਨੇ ਕਿਵੇਂ ਸਮਝ ਬਾਰੇ ਇਕ ਨਿੱਕੇ ਜਿਹੇ ਰੱਸੇ ਨਾਲ ਬੰਨਿਆ ਹੋਇਆ ਹੈ। ਸਾਡੀ ਜਗਿ-ਆਸਾ ਕਿੰਨੀ ਸੌੜੀ ਹੈ। ਅਸੀਂ ਉਮਰ ਦੇ ਧੌਲਿਆਂ ਜਾਂ ਡਿਗਰੀਆਂ ਦੇ ਸਰਟੀਫਿਕੇਟਾਂ ਉਹਲੇ ਅਗਿਆਨ ਨੂੰ ਕਿਵੇਂ ਢਕੀ ਬੈਠੇ ਹਾਂ।

ਇਹਨਾਂ ਸਵਾਲਾਂ ਦੇ ਜੁਆਬ ਬਾਅਦ ਵਿਚ ਦਿਆਂਗੇ ਪਹਿਲਾਂ ਤਾਰਾ ਵਿਗਿਆਨ ਵਿਚ ਜਾਂ ਖਗੋਲ ਸਾਸ਼ਤਰ ਨੂੰ ਛੋਹੰਦੀਆਂ ਪੰਜਾਬੀ ਵਿਚ ਅੱਜ ਤੱਕ ਛਪੀਆਂ ਕਿਤਾਬਾਂ ਜਾਂ ਲੇਖ ਲੜੀਆਂ ਬਾਰੇ ਇਕ ਗੱਲ ਕਰ ਲਈਏ, ਅਜਿਹੀਆਂ ਕਿਤਾਬਾਂ ਪੰਜਾਬੀ ਵਿਚ ਕੁਲ ਸੱਤ ਅੱਠ ਹੀ ਹਨ ਅਤੇ ਹਿੰਦੀ ਵਿਚ ਦੋ ਢਾਈ ਦਰਜਨ ਤਕ ਹੀ। ਹੁਣ ਹੁੰਦਾ ਕੀ ਹੈ ? ਬ੍ਰਹਿਮੰਡ ਦੂਰੀਆਂ ਜਾਂ ਪਿੰਡ ਅਕਾਰ ਸਾਡੇ ਧਰਤੀ ਵਾਲੇ ਹਿਸਾਬ ਕਿਤਾਬ ਤੋਂ ਕਿਤੇ ਵਿਸ਼ਾਲ ਹੋਇਆ ਕਰਦੇ ਹਨ। ਅਤੇ ਧਰਤੀ ਦੇ ਸਧਾਰਣ ਨਿਹਾਰਕ (**Observer**) ਲਈ ਇਹ ਕਾਫੀ ਚਕਾਚੌਂਧ ਕਰਨ ਯੋਗ ਹਨ। ਪਰ ਅਫਸੋਸਨਾਕ ਮਾਮਲਾ ਉਦੋਂ ਬਣਦਾ ਹੈ। ਜਦ ਇਸ ਵਿਸ਼ੇ ਉਤੇ ਲਿਖਣ ਵਾਲਾ ਲਿਖਾਰੀ ਹੀ ਪਹਿਲਾਂ ਖੁਦ ਡੌਰ ਭੌਰ ਹੋ ਕੇ, ਬਾਂ-ਬਾਂ ਕਰਨ ਦੇ ਲਹਿਜੇ ਵਿਚ ਮਿਆਂਕਣ ਲੱਗ ਜਾਂਦਾ ਹੈ। ਜੋ ਨਿਸਚੇ ਹੀ ਗੈਰ ਸਾਇੰਸੀ ਵਿਧੀ ਹੈ। ਬੜਾ ਹੀ ਹਾਸੋਹੀਣਾ ਲਗਦਾ ਹੈ। ਜਦ ਕੋਈ ਲੇਖਕ ਤਾਰਾ ਵਿਗਿਆਨ ਬਾਰੇ ਲਿਖਣ ਤੋਂ ਪਹਿਲਾਂ ਹੀ ਅਕਾਸ਼ੀ ਲੀਲਾ ਦੇ ਬਲਿਹਾਰੇ ਜਾਣ ਲੱਗ ਪਵੇ। ਅਤੇ ਪੁਲਾੜੀ ਵਿਸ਼ਾਲਤਾ ਨੂੰ ਸਮਝਣ ਅਤੇ ਬਿਆ-ਨਣ ਦੀ ਥਾਂ ਆਪਣੀ ਸ਼ਰਧਾ ਹੀ ਪ੍ਰਗਟ ਕਰੀ ਜਾਵੇ। ਭਾਸ਼ਾ ਦਾ ਇਹ ਲਹਿਜਾ ਕਿਸੇ ਸਾਧੂ ਸੰਤ ਦੀ ਕਵਿਤਾ ਵਿਚ ਤਾਂ



ਜਾਇਜ਼ ਹੈ। ਪਰ ਵਿਗਿਆਨ ਲਿਖਾਰੀ ਦਾ ਇਹ ਅੰਦਾਜ ਤਾਂ ਖਿਮਾ ਯੋਗ ਹੀ ਨਹੀਂ। ਇਹ ਨਿਸ਼ਚੇ ਹੀ ਵਿਗਿਆਨਕ ਦ੍ਰਿਸ਼ਟੀਕੋਣ ਦੀ ਘਾਟ ਕਾਰਣ ਵਾਪਰਦਾ ਹੈ। ਅਜਿਹੇ ਲੇਖਕ ਇਹ ਨਹੀਂ ਸੋਚਦੇ ਕਿ ਐਡੀ ਅਨੰਤ ਪ੍ਰਕਿਰਤੀ ਦਾ ਇਕ ਅਤਿ ਨਿੱਕਾ ਕਣ (ਮਨੁੱਖ) ਹੀ ਉਸ ਬਾਰੇ ਐਨਾ ਕੁਝ ਜਾਣੀ ਸਮਝੀ ਜਾ ਰਿਹਾ ਹੈ। -ਇਹ ਕਿਡੇ ਕੋਈ ਘੱਟ ਚਮਤਕਾਰ ਹੈ। ਅਤੇ ਜੇ ਬ੍ਰਹਿਮੰਡ ਅਨੰਤ ਹੈ ਤਾਂ ਖੋਜ ਵੀ ਅਨੰਤ ਹੀ ਹੈ। ਸੋ ਇਸ ਲੇਖ ਨੂੰ ਚਕਾਚੌਂਧ ਲਹਿਜੇ ਵਿਚ ਨਾ ਪੜਿਓ।

ਹੁਣ ਦੁਬਾਰਾ ਸੁਆਲਾਂ ਵਲ ਆਈਏ ਧਰਤੀ ਦਾ ਗੇੜਾ 31556925.97 ਸਕਿੰਟਾਂ ਵਿਚ ਪੂਰਾ ਹੁੰਦਾ ਹੈ। ਇਸ ਦੇ 365 ਦਿਨ 5 ਘੰਟੇ 47 ਮਿੰਟ ਅਤੇ 49 ਸਕਿੰਟ ਬਣਦੇ ਹਨ। ਧਰਤੀ ਦੀ ਸੂਰਜ ਦੁਆਲੇ ਇਕ ਪ੍ਰਕਰਮਾ 939134088 ਕਿਲੋਮੀਟਰ ਦੀ ਹੈ। ਧਰਤੀ ਦੀ ਧੁਰੀ ਦੁਆਲੇ ਘੁੰਮਣ ਦੀ ਰਫਤਾਰ 1680 ਕਿਲੋਮੀਟਰ ਫੀ ਘੰਟਾ ਹੈ। ਅਤੇ ਸੂਰਜ ਦੁਆਲੇ ਪ੍ਰਕਰਮਾ ਦੀ ਰਫਤਾਰ 107136 ਕਿਲੋਮੀਟਰ ਫੀ ਘੰਟਾ ਹੈ। ਸੂਰਜ ਵੀ ਆਪਣੀ ਧੁਰੀ ਦੁਆਲੇ ਘੁੰਮਦਾ ਹੈ। ਆਪਣੀ ਮੱਧ ਰੇਖਾ ਉਤੇ ਇਹ 2192832 ਸਕਿੰਟਾਂ ਵਿਚ ਪੂਰਾ ਚੱਕਰ ਕੱਟ ਲੈਂਦਾ ਹੈ। ਠੋਸ ਦੀ ਥਾਂ ਗੈਸੀ ਹੋਣ ਕਰਕੇ ਇਸ ਦੀ ਰਫ਼ਤਾਰ ਧਰੂਵਾਂ ਲਾਗੇ ਹੌਲੀ ਹੈ। ਉਸ ਭਾਗ ਨੂੰ ਧੁਰੀ ਦੁਆਲੇ ਗੇੜਾ ਪੂਰਾ ਕਰਨ ਲਈ 2851200 ਸਕਿੰਟ ਲਗਦੇ ਹਨ। ਅਗਲਾ ਸੁਆਲ ਇਸ ਤੋਂ ਗੁੰਝਲਦਾਰ ਹੈ। ਖੁੱਲੇ ਵਿਸ਼ਵ ਦਾ ਨਕਸ਼ਾ ਕੀ ਹੋਵੇ ? ਅਨੰਤ ਦਾ ਅਰਥ ਅਸੰਖ ਨਾਲੋਂ ਬਹੁਤ ਵੱਖਰਾ ਤੇ ਵਿਸ਼ਾਲ ਹੈ। ਅਸੰਖ ਦਾ ਅਰਥ ਹੈ ਕਿ ਗਿਣਤੀ ਮਿਣਤੀ ਦੀ ਤਾਕਤ ਹੀ ਹੈ ਨਹੀਂ ਉਂਜ ਵਸਤੂ ਸਥਿਤੀ ਗਿਣਤੀ ਮਿਣਤੀ ਵਿਚ ਆ ਜਰੂਰ ਸਕਦੀ ਹੈ। ਅਤੇ ਅਨੰਤ ਦਾ ਭਾਵ ਮਿਣਤੀ ਸਮਰਥਾ ਨਾਲ ਕੋਈ ਲੈਣ ਦੇਣ ਨਹੀਂ ਰਖਦਾ। ਜੀਵਨ ਦੀ ਕਾਰੋਬਾਰੀ ਭਾਸ਼ਾ ਕੋਲ ਅਨੰਤ ਦਾ ਕੋਈ ਸੰਕਲਪ ਹੀ ਨਹੀਂ ਹੈ। ਗਣਿਤ ਵਿਚ ਅਨੰਤ ਕੇਵਲ ਇਕ ਮਾਨਤਾ ਹੀ ਹੈ। ਇਨਫਿਨਟੀ ਅਰਥਾਤ ਪਤਾ ਹੀ ਨਹੀਂ ਕਿਥੋਂ ਤਕ। ਇਸ ਵਿਚੋਂ ਫਿਰ ਅਨੁਭਵ ਦੀ ਸੀਮਾ ਦੀ ਗੰਧ ਆਉਂਦੀ ਹੈ।

ਅਨੰਤਤਾ ਦਾ ਸਹੀ ਸੰਕਲਪ ਬਣਾਉਣ ਲਈ ਸਾਨੂੰ ਦਰਸ਼ਨ ਦਾ ਸਹਾਰਾ ਲੈਣਾ ਪਵੇਗਾ। ਧਰਤੀ ਅਸਮਾਨ ਵੱਲ ਧਿਆਨ ਕਰਾ ਕੇ ਜੇ ਤੁਹਾਨੂੰ ਪੁਛਿਆ ਜਾਵੇ ਕਿ ਸਾਹਮਣੇ ਦਿਸਦਾ ਖਾਲੀ ਥਾਂ (ਖਿਲਾਅ) ਕਿਥੇ ਤੱਕ ਫੈਲਿਆ ਹੋਇਆ ਹੈ? (ਉਂਜ ਇਹ ਸਵਾਲ ਵੀ ਪੂਰਾ ਗਲਤ ਹੀ ਹੈ) ਖਾਲੀ ਥਾਂ ਨੇ ਭਲਾ ਕੀ ਦਿਸਣਾ ਹੋਇਆ, ਫੈਲਿਆ ਹੋਇਆ ਤਾਂ ਪਦਾਰਥ ਹੋ ਸਕਦਾ ਹੈ। ਖਾਲੀ ਥਾਂ ਦੇ ਫੈਲਾਅ ਦਾ ਕੀ ਅਰਥ? ਤੁਸੀਂ ਆਖੋਗੇ ਕਿ ਚੰਦ ਤੱਕ ਸੂਰਜ ਤਾਰਿਆਂ ਤੱਕ ਫੈਲਿਆ ਦੀਂਹਦਾ ਹੈ। ਚਲੋ ਮੰਨ ਲਿਆ। ਹੁਣ ਫਰਜ਼ ਕਰੋ ਕਿ ਧਰਤੀ ਨਹੀਂ ਹੈ। ਉਪਰ ਚੰਨ ਤਾਰੇ ਵੀ ਗਾਇਬ ਹਨ ਹੁਣ ਸੋਚੋ ਕਿ ਖਾਲੀ ਥਾਂ ਕਿਥੋਂ ਕੁ ਤੱਕ ਫੈਲਿਆ ਹੋਊ ? ਬੱਸ! ਬੱਸ!! ਹੁਣ ਤੁਹਾਨੂੰ ਭਾਸ਼ਾ ਦੀ ਟੈਕਨੀਕਲ ਗਲਤੀ ਸਮਝ ਆ ਗਈ ਹੋਣੀ ਏ। ਖਿਲਾਅ ਹੀ ਖਿਲਅ। ਹੱਦ ਤਾਂ ਪਦਾਰਥੀ ਅਕਾਰਾਂ ਦੀ ਹੁੰਦੀ ਹੈ। ਖਿਲਾਅ ਦਾ ਕੋਈ ਸਰੂਪ ਹੁੰਦਾ ਹੀ ਨਹੀਂ। ਇਸ ਬਾਰੇ ਤਾਂ ਜਿਹਨੀ ਨਕਸ਼ਾ ਹੀ ਸਾਪੇਖਕ ਹੈ। ਮਨੁਖੀ ਮਨ ਸੰਕਲਪਾਂ ਨੂੰ ਆਪਣੇ ਬਾਹਰ-ਮਖੀ ਅਨੁਭਵਾਂ ਉਤੇ ਅਧਾਰਿਤ ਕਰਕੇ ਬਨਾਉਂਣ ਦਾ ਹੈ। ਇਸੇ ਲਈ ਅਸੀਂ ਪੁਲਾੜ ਨੂੰ (ਡਾਈਮੈਨਸ਼ਨਜ) ਦਿਸ਼ਾਵਾਂ ਵਿਚ ਸਮਝਦੇ ਅਤੇ ਕਿਆਸਦੇ ਹਾਂ। ਸੋ ਗਲੈਕਸੀਆਂ ਦੇ ਅਨੰਤ ਪੁਲਾੜ ਵਿਚ ਫੈਲੇ ਹੋਣ ਦਾ ਭਾਵ ਏਨਾ ਗੁੰਝਲਦਾਰ ਨਹੀਂ। ਬ੍ਰਹਿਮੰਡ ਵਿਚ ਪਦਾਰਥ (ਊਰਜਾ ਜਿਸ ਦਾ ਇਕ ਰੂਪ ਹੀ ਹੈ) ਹੀ ਹੈ। ਤੇ ਪੁਲਾੜੀ ਖਿਲਾਅ ਦਾ ਤਾਂ ਅਰਥ ਹੀ ਪਦਾਰਥ ਦੀ ਗੈਰ ਹਾਜ਼ਰੀ ਹੈ ਗੈਰ ਹਾਜ਼ਰੀ ਦਾ ਅਸੀਮ ਜਾਂ ਅਨੰਤਹੋਣਾ ਕੋਈ ਚੱਕਰ ਹੀ ਨਹੀਂ। ਅੰਤਮ ਸੁਆਲ ਦਾ ਜੁਆਬ ਦੇਣ ਤੋਂ ਪਹਿਲਾਂ ਇੱਕ ਹੋਰ ਗੱਲ ਜੋ ਅਸੀਂ ਚੌਥੇ ਸਵਾਲ ਦੀ ਪਿੱਛੇ ਭੁਲ ਆਏ ਹਾਂ ਸੂਰਜ ਦੀ ਆਪਣੀ ਕਿਸੇ ਪ੍ਰਕਰਮਾ ਅਤੇ ਉਸਦੀ ਰਫ਼ਤਾਰ ਦੀ ਗੱਲ : ਸੂਰਜ ਸਾਡੀ ਅਕਾਸ਼ ਗੰਗਾ ਦੀ ਪ੍ਰਕਰਮਾ ਕਰ ਰਿਹਾ ਹੈ। ਗਲੈਕਸੀ ਦੇ ਕੇਂਦਰ ਦੁਆਲੇ ਘੁੰਮ ਕੇ। ਇਸਦੀ ਪ੍ਰਕਰਮਾ ਦੀ ਰਫ਼ਤਾਰ 68400 ਕਿ: ਮੀ: ਪ੍ਰਤੀ ਘੰਟਾ ਹੈ। ਅਤੇ ਇਹ ਵੇਗਾ (**Vega**) ਤਾਰੇ ਦੇ ਮਗਰ-ਮਗਰ ਉਸਦਾ ਪਿੱਛਾ ਕਰਨ ਵਾਂਗ ਦੋੜਿਆ ਜਾ ਰਿਹਾ ਹੈ। ਅੱਗੋਂ ਅਕਾਸ਼ ਗੰਗਾ ਵੀ ਖੜੀ ਨਹੀਂ ਉਹ ਕਿਤੇ ਤੇਜ਼ ਰਫ਼ਤਾਰ ਨਾਲ ਇਕ ਪਾਸੇ ਸਾਰੀ ਲਾਮ ਡੋਰੀ ਸਮੇਤ ਭੱਜੀ ਜਾ ਰਹੀ ਹੈ। ਉਸ ਦੀ ਰਫ਼ਤਾਰ ਦਾ ਸਹੀ ਅੰਦਾਜ਼ਾ ਬ੍ਰਹਿਮੰਡ ਦੀ ਸਾਪੇਖਤਾ ਕਾਰਣ ਲਾਉਣਾ ਸੰਭਵ ਨਹੀਂ (ਵੈਸੇ ਅੱਗੇ ਚੱਲ ਕੇ ਆਪਾਂ ਕੋਸ਼ਿਸ

ਕਰਦੇ ਹਾਂ) ਏਨਾ ਜਰੂਰ ਪਤਾ ਲੱਗ ਚੁਕਾ ਹੈ ਕਿ ਕੰਨਿਆ ਰਾਸ਼ੀ ਦਾ ਤਾਰਾ ਝੁੰਡ (ਸਾਥੋਂ 2 ਕਰੋੜ ਪ੍ਰਕਾਸ਼ ਵਰ੍ਹੇ ਦੂਰ) ਹਰ ਸਕਿੰਟ ਵਿਚ ਸਾਡੀ ਅਕਾਸ਼ ਗੰਗਾ ਤੋਂ 1200 ਕਿ: ਮੀ: ਦੂਰ ਜਾਈ ਜਾ ਰਿਹਾ ਹੈ, ਅਤੇ ਹਾਈਡਰਾ ਤਾਰਾ ਸਮੂਹ (ਸਾਥੋਂ ਇੱਕ ਅਰਬ ਪ੍ਰਕਾਸ਼ ਵਰ੍ਹੇ ਦੂਰ) ਹਰ ਸਕਿੰਟ ਸਾਡੇ ਤਾਰਾ ਮੰਡਲ ਤੋਂ 61000 ਕਿਲੋਮੀਟਰ ਦੂਰ ਹੋ ਰਿਹਾ ਹੈ। ਆਸੇ ਪਾਸੇ ਦੀਆਂ ਗਲੈਕਸੀਆਂ ਦੀ ਚਾਲ ਤਾਂ "ਹੱਬਲ" ਦੀ 'ਲਾਲ ਸਰਕਣਾ' ਨਾਲ ਪਤਾ ਚੱਲ ਜਾਂਦੀ ਹੈ। ਅਸੀਂ ਆਪਣੀ ਗਲੈਕਸੀ ਨੂੰ ਇਸ ਤਰਾਂ ਨਹੀਂ ਪੜਤਾਲ ਸਕਦੇ। ਕੀ ਪਤਾ ਇਸ ਤਰਾਂ ਦੂਰ ਹੱਟਣ ਵਿਚ ਸਾਡੀ ਅਕਾਸ਼ ਗੰਗਾ ਕਿੰਨ੍ਹਾ ਕੁ ਹੱਥ ਵਟਾਉਂਦੀ ਹੈ।

ਅੰਤਮ ਗੱਲ ਬ੍ਰਹਿਮੰਡ ਵਿਚ ਪਦਾਰਥੀ ਸਰੂਪਾਂ ਦੇ ਆਰੰਭ ਕਰਨ ਦੀ ਸੀ। ਇਸ ਬਾਰੇ ਵੀ ਵਿਅ ਖਿਆ ਲੋੜੀਂਦੀ ਹੈ। ਇਸ ਨੂੰ ਦੋ ਪੱਖਾਂ ਤੋਂ ਸਮਝਾਂਗੇ। ਵਿਗਿਆਨਕ ਅਤੇ ਦਾਰਸ਼ਨਿਕ ਪੱਖਾਂ ਤੋਂ, ਬ੍ਰਹਿਮੰਡ ਦੀ ਉਤਪਤੀ ਬਾਰੇ ਅਜ ਤਕ ਵਿਗਿਆਨ ਕੋਲ ਤਿੰਨ ਥਿਊਰੀਆਂ ਹਨ :

1) ਵਿਕਾਸ ਆਤਮਕ ਸਿਧਾਂਤ (**Evolutionary Universe**)

2) ਸਟੈਡੀ ਸਟੇਟ ਸਿਧਾਂਤ (**Steady state Theory**)

(3) ਬਿਜਲਈ ਸਿਧਾਂਤ

ਇਹਨਾਂ ਤਿੰਨਾਂ ਦੀ ਵਿਆਖਿਆ ਤਾਂ ਏਨੀ ਕੁ ਥਾਂ ਵਿਚ ਨਹੀਂ ਨਹੀਂ ਹੋ ਸਕਦੀ ਫਿਰ ਵੀ ਬਹੁਤੇ ਪ੍ਰਵਾਨਿਤ ਵਿਚਾਰ ਅਸੀਂ ਲਿਖਣ ਦੀ ਕੋਸ਼ਿਸ ਕਰ ਰਹੇ ਹਾਂ।

### 1) ਵਿਕਾਸ ਆਤਮਕ ਸਿਧਾਂਤ (**Evolutionary Universe**) :

ਇਹ ਸਿਧਾਂਤ ਲੇਮਾਈਟਰ ਨੇ ਪੇਸ਼ ਕੀਤਾ ਅਤੇ ਗੈਰਵ ਤੇ ਹੋਰ ਵਿਗਿਆਨੀਆਂ ਨੇ ਅਗੇ ਲਿਆਂਦਾ। ਇਹ ਅੱਜ ਸਭ ਤੋਂ ਵਧ ਮਾਨਤਾ ਪ੍ਰਾਪਤ ਸਿਧਾਂਤ ਹੈ। 1922 ਈ: ਵਿਚ ਵਿਗਿਆਨੀ ਫਰਾਈਡਮਨ ਨੇ ਪੇਸ਼ੀਨਗੋਈ ਕੀਤੀ ਸੀ ਕਿ ਬ੍ਰਹਿਮੰਡ ਤੇਜ਼ੀ ਨਾਲ ਫੈਲ ਰਿਹਾ ਹੈ। ਛੇਤੀ ਮਗਰੋਂ ਹੀ ਹਬਲ ਨੇ **Red Shift** (ਲਾਲ ਸਰਕਣਾ) ਦੇ ਸਿਧਾਂਤ ਉਤੇ ਤਜਰਬੇ ਨਾਲ ਬ੍ਰਹਿਮੰਡ ਦਾ ਫੈਲ ਰਹੇ ਹਣਾ ਸਾਬਤ ਕਰਕੇ ਦਿਖਾ ਦਿੱਤਾ। ਉਸ ਪ੍ਰਯੋਗ ਰਾਹੀਂ ਪਤਾ ਲੱਗਾ ਕਿ ਹਰ ਤਾਰਾ ਸਮੂਹ ਬਹੁਤ ਹੀ ਤੇਜ਼ੀ ਨਾਲ ਇੱਕ ਦੂਜੇ ਤੋਂ ਪਰ੍ਹਾਂ ਸਰਕ ਰਿਹਾ ਹੈ। ਹੱਬਲ ਨੇ ਕੁਝ ਖਾਸ ਤਾਰਿਆਂ ਦੇ ਮੈਗਨੀਚਿਊਡ ਤੋਂ ਉਹਨਾਂ ਦੀ ਦੂਰੀ ਮਾਪੀ ਅਤੇ 'ਲਾਲ ਸਰਕਣਾ' ਨਾਲ ਉਹਨਾਂ ਦੀ ਗਤੀ ਲੱਭੀ ਦੇਖਿਆ ਗਿਆ ਕਿ ਜਿਹੜੇ ਤਾਰਾ ਸਮੂਹ ਸਾਥੋਂ ਜਿੰਨਾ ਵੱਧ ਦੂਰ ਹਨ ਉਹ ਓਨੀ ਹੀ ਤੇਜੀ ਨਾਲ ਪਰ੍ਹਾਂ ਵੱਲ ਨੱਸਦੇ ਜਾਂਦੇ ਹਨ (ਕਿਸੇ ਵਸਤੂ ਦੀ ਜਦੋਂ ਨਿਹਾਰਕ (**Observer** ਭਾਵ ਦੇਖਣ ਵਾਲਾ) ਤੋਂ ਪਰ੍ਹੇ ਜਾਣ ਦੀ ਗਤੀ ਵਧਦੀ ਹੈ ਤਾਂ ਉਦੋਂ ਉਸ ਤੋਂ ਆਉਂਦੀਆਂ ਕਿਰਨਾਂ ਸਪੈਕਟਰਮ ਵਿਚ ਲਾਲ ਭਾਗ ਵੱਲ ਜਾਂਦੀਆਂ ਹਨ ਇਸਨੂੰ ਲਾਲ ਸਰਕਣਾ ਕਿਹਾ ਜਾਂਦਾ ਹੈ।

ਵਿਕਾਸ ਆਤਮਕ ਸਿਧਾਂਤ ਅਨੁਸਾਰ ਕੋਈ ਦਸ ਬਿਲੀਅਨ ਵਰ੍ਹੇ ਪਹਿਲਾਂ ਅੱਜ ਵਾਲੀਆਂ ਮੌਜੂਦਾ ਖਰਬਾਂ ਅਕਾਸ਼ ਗੰਗਾਵਾਂ ਦਾ ਕੁਲ ਪਦਾਰਥ ਪੁਲਾੜ ਵਿਚ ਅਤਿ ਸੰਘਣੇ ਅਤੇ ਨਿੱਕੇ ਗੋਲੇ ਦੇ ਰੂਪ ਵਿਚ ਮੌਜੂਦ ਸੀ। (ਅੱਜ ਤੀਕ ਦੇਖੇ ਗਏ ਬ੍ਰਹਿਮੰਡੀ ਪਦਾਰਥ ਅਤੇ ਊਰਜਾ ਦਾ ਕੋਈ ਵੀ ਰੂਪ ਦਸ ਬਿਲੀਅਨ ਸਾਲ ਤੋਂ ਵੱਧ ਪੁਰਾਣਾ ਨਹੀਂ) ਉਸ ਸੰਘਣੇ ਗੋਲੇ ਦੇ ਇਕ ਧਮਾਕੇ ਨਾਲ ਫਟਣ ਨੂੰ **Big-Bang** ਕਿਰਿਆ ਆਖਦੇ ਹਨ। ਇਸ ਬਿੱਗ-ਬੈਂਗ ਧਮਾਕੇ ਨਾਲ ਦੋ ਤਰ੍ਹਾਂ ਦੀਆਂ ਪ੍ਰਕਿਰਿਆਵਾਂ ਸ਼ੁਰੂ ਹੋਈਆਂ।

(ੳ) ਪਦਾਰਥੀ ਕਣਾਂ ਦਾ ਬੰਬ ਸੈੱਲਾਂ ਵਾਂਗ ਹਰ ਦਿਸ਼ਾ ਵੱਲ ਤੀਬਰ ਗਤੀ ਨਾਲ ਫੈਲਣਾ।

(ਅ) ਇਸ ਮਹਾਂ ਧਮਾਕੇ ਤੋਂ ਉਪਜੇ ਸ਼ਕਤੀਸ਼ਾਲੀ ਰੇਡੀਏਸ਼ਨ ਦੀਆਂ ਤਰੰਗਾਂ (**Black object Radiation**) ਦਾ ਹਰ ਦਿਸ਼ਾ ਵੱਲ ਅਨੰਤ ਯਾਤਰਾ ਲਈ ਚੱਲ ਪੈਣਾ।

ਦੋਹਾਂ ਚੀਜ਼ਾਂ ਦਾ ਇਕ ਮੁੱਢ ਬਿੰਦੂ ਦੇ ਆਲੇ ਦੁਆਲੇ ਇਕ ਵਿਸ਼ਾਲ ਆਕਾਰ ਬੱਦਲ ਜਿਹਾ ਬਣਦਾ ਗਿਆ ਉਸ ਬੱਦਲ ਨੂੰ ਮੈਟਾ ਗਲੈਕਸੀ ਦਾ ਨਾਮ ਦਿੱਤਾ ਗਿਆ। ਉਹੀ ਮੈਟਾ ਗਲੈਕਸੀ ਅੱਜ ਦੀਆਂ ਸਭਨਾਂ ਗਲੈਕਸੀਆਂ ਦੀ ਮਾਂ ਹੈ। ਮੈਟਾ ਗਲੈਕਸੀ ਦੇ ਪਦਾਰਥੀ ਕਣ ਇਕੋ ਸਮੇਂ ਦੋ ਤਰ੍ਹਾਂ ਦੀਆਂ ਕ੍ਰਿਆਵਾਂ ਵਿਚ ਅਰਬਾਂ ਸਾਲ ਲੀਨ ਰਹੇ। ਇੱਕ ਕ੍ਰਿਆ ਮੁੱਢ ਬਿੰਦੂ ਤੋਂ ਦੂਰ ਹਟਣ ਦੀ ਅਤੇ ਦੂਜੀ ਕਣਾਂ ਦੀ ਆਪਸੀ



ਖਿੱਚ ਕਾਰਣ ਮੈਟਾ ਗਲੈਕਸੀ ਵਿਚ ਕਈ ਥਾਵਾਂ ਉਤੇ ਕਣਾਂ ਦਾ ਇਕ ਦੂਜੇ ਦੇ ਵੱਧ ਨੇੜੇ ਸਰਕ ਕੇ ਸੰਘਣੇ ਹੋਈ ਜਾਣ ਦੀ। ਇਉਂ ਇੱਕ ਤਰ੍ਹਾਂ ਨਾਲ ਇਹ ਵਿਰਲਾਪਣ ਅਤੇ ਸੰਘਣਾ ਪਣ ਵਧਣ ਦਾ ਸਮਾਨਅੰਤਰ ਅਮਲ ਸੀ।

ਮਹਾਂ ਧਮਾਕੇ ਤੋਂ ਬਾਅਦ ਪੈਦਾ ਹੋਈਆਂ ਬਲੈਕ ਆਬਜੈਕਟ ਰੇਡੀਏਸ਼ਨ ਤਰੰਗਾਂ ਅੱਜ ਵੀ ਸਮੁੱਚੇ ਬ੍ਰਹਿਮੰਡ ਵਿਚ ਰੇਡੀਓਵੇਵ ਅਤੇ ਮਾਈਕਰੋਵੇਵ ਊਰਜਾ ਕਿਰਨਾਂ ਦੇ ਰੂਪ ਵਿਚ ਹਰ ਥਾਂ ਮੌਜੂਦ ਹਨ। ਉਸ ਧਮਾਕੇ ਵਿਚੋਂ ਨਿਕਲਣ ਵੇਲੇ ਇਹ ਗੈਮਾ ਕਿਰਣਾਂ (**Gemma rays**) ਹੀ ਹੋਣਗੀਆਂ ਮਗਰੋਂ ਤਾਰਾ ਝੁੰਡਾਂ ਦੇ ਫੈਲਾਉਣ ਗੁਣ ਕਾਰਣ ਇਹ ਪਹਿਲਾਂ ਐਕਸ-ਰੇ ਫਿਰ ਅਲਟਰਾ-ਵਾਇਲਟ ਅਤੇ ਇਉਂ ਲੜੀਵਾਰ ਆਪਣੀ ਸ਼ਕਤੀ ਘਟਾਉਂਦੀਆਂ ਅੱਜ ਮਾਈਕਰੋ ਅਤੇ ਰੇਡਿਓ ਤਰੰਗਾਂ ਦੇ ਰੂਪ ਵਿਚ ਬਚੀਆਂ ਹੋਈਆਂ ਹਨ। ਇਹਨਾਂ ਕਿਰਨਾਂ ਨੂੰ ਅਸੂਲਨ (ਊਰਜਾ ਗਤੀ ਪਦਾਰਥੀ ਗਤੀ ਤੋਂ ਤੇਜ਼ ਹੋਣ ਕਾਰਣ) ਪਦਾਰਥ ਨੂੰ ਛੱਡ ਕੇ ਉਸ ਤੋਂ ਅੱਗੇ ਨੱਸ ਜਾਣਾ ਚਾਹੀਦਾ ਸੀ ਪਰ ਇਹ ਅਜੇ ਵੀ ਪਦਾਰਥੀ ਪਿੰਡਾਂ ਦੇ ਅੰਦਰ ਫਿਰ ਰਹੀਆਂ ਹਨ ਅਜਿਹਾ ਕਿਉਂ ਹੈ।—ਨੂੰ ਸਮਝਣ ਲਈ ਫਿਰ ਆਈਨ ਸਟਾਈਨ ਦੇ ਸਾਪੇਖਤਾ ਸਿਧਾਂਤ ਦੀ ਟੇਕ ਲੈਣੀ ਪਵੇਗੀ ਮੁੜ 'ਪੁਲਾੜ ਦੇ ਰੂਪ' ਵਾਲੇ ਸਵਾਲ ਉੱਤੇ ਆਉ ਪਦਾਰਥ ਦੀ ਹੋਂਦ ਕਾਰਣ ਪੁਲਾੜ ਵਿਚ ਅਜਿਹਾ ਇਕ ਸਮਾਨ ਵਿੰਗ ਪਿਆ ਹੋਇਆ ਹੈ। ਇਸ ਵਿਚੋਂ (ਸਿੱਧੇ ਰਾਹ ਚੱਲਣ ਵਾਲੀ) ਪ੍ਰਕਾਸ਼ ਤਰੰਗ ਵੀ ਵਿੰਗੇ ਰਾਹਾਂ ਥਾਣੀ ਲੰਘਦੀ ਹੈ। ਅਜਿਹੇ ਬ੍ਰਹਿਮੰਡ ਵਿਚ ਜੇ ਕੋਈ ਮਨੁੱਖ ਸਿੱਧੀ ਡੰਡੀ ਤੇ ਇਕ ਪਾਸੇ ਤੁਰ ਪਵੇ ਤਾਂ ਅਖੀਰ ਉਸੇ ਥਾਂ ਉਤੇ ਪੁਜ ਜਾਏਗਾ ਜਿਥੋਂ ਚਲਿਆ ਸੀ ਅਤੇ ਉਸ ਪਹਿਲੇ ਧਮਾਕੇ ਵਾਲੇ ਗੋਲੇ ਦਾ ਪਦਾਰਥ ਏਨਾ ਭਾਗ ਸੀ (ਨਾਲ ਹੀ ਉਹਦੀ ਹੋਂਦ ਕਾਰਨ ਪੁਲਾੜੀ ਵਕਰ ਏਨਾ ਜ਼ਿਆਦਾ ਸੀ) ਕਿ ਪ੍ਰਕਾਸ਼ ਜਾਂ ਹੋਰ ਊਰਜਾ ਕਿਰਨਾਂ ਉਸ ਨੂੰ ਛੱਡਕੇ ਨਾ ਜਾ ਸਕੀਆਂ ਪਰ ਉਸ ਦੇ ਆਲੇ ਦੁਆਲੇ ਹੀ ਘੁੰਮੀ ਗਈਆਂ। ਹੁਣ ਜਦੋਂ ਕਿ ਪਦਾਰਥੀ ਬੱਦਲ (ਮੈਟਾ ਗਲੈਕਸੀ) ਏਨਾ ਫੈਲ ਚੁਕਾ ਹੈ (ਅਤੇ ਉਪ ਬੱਦਲਾਂ ਦੀ ਫੈਲਣ ਦੀ ਗਤੀ ਏਨੀ ਤੀਬਰ ਹੋ ਚੁਕੀ ਹੈ। ਤਾਂ ਵੀ ਪਦਾਰਥੀ ਪੁਲਾੜ ਵਿਚ ਇਕ ਸਮਾਨ ਗੋਲਾ ਕਾਰ ਵੱਕਰ ਦੀ ਵਿਸ਼ਾਲ ਹੋਂਦ ਮੌਜੂਦ ਹੈ। ਜਿਸ ਕਾਰਣ ਇਹ ਮੁੱਢ ਕਦੀਮੀ ਕਿਰਨਾਂ ਅਜਿਹੇ ਵਿੰਗੇ ਟੇਢੇ ਰਾਹਾਂ ਉਤੇ ਚੱਲਦੀਆਂ ਹੋਈਆਂ ਵਿੱਚੇ ਵਿੱਚ ਫਿਰ ਰਹੀਆਂ ਹਨ। ਪਦਾਰਥੀ ਫੈਲਾਓ ਅਤੇ ਪੁਰਾਤਨ ਕਿਰਨਾਂ ਦੇ ਅੰਤਰ ਸਬੰਧਾਂ ਨੂੰ ਆਈਨਸਟਾਈਨ ਦੇ ਬਾਅਦ ਵਿਚ ਹੋਏ ਵਿਗਿਆਨਿਕ ਵਿਆਖਿਆਕਾਰ ਨੇ ਬੜੀ ਹੀ ਸੁੰਦਰ ਉਦਾਹਰਣ ਨਾਲ ਸਪੱਸ਼ਟ ਕੀਤਾ ਹੈ। ਇਹ ਉਦਾਹਰਣ ਸਰ ਆਰਥਰ ਅਡਿੰਗਟਨ ਨੇ ਵਕ੍ਰੀ ਪੁਲਾੜ ਸਣੇ ਫੈਲ ਰਹੇ ਬ੍ਰਹਿਮੰਡ ਨੂੰ ਸਮਝਾਉਣ ਲਈ ਸਪੱਸਟੀਕਰਨ ਹਿੱਤ ਘੜੀ ਸੀ ਸਾਰੇ ਬ੍ਰਹਿਮੰਡ ਨੂੰ ਇਕ ਫੈਲ ਰਹੇ

ਭੁਕਾਨੇ ਦੇ ਰੂਪ ਵਿਚ ਵੇਖੋ ਜਿਸ ਭੁਕਾਨੇ ਦੇ ਗੁਲਾਓ ਉਪਰ ਕਈ ਟਿਮਕਣੇ ਲੱਗੇ ਹੋਣ। ਫੈਲਣ ਦੀ ਕ੍ਰਿਆ ਸਮੇਂ ਹਰ ਟਿਮਕਣਾ ਆਪਣੇ ਆਪ ਨੂੰ ਇਕ ਕੇਂਦਰ ਮੰਨੇਗਾ ਅਤੇ ਦੂਜੇ ਟਿਮਕਣੇ ਉਸ ਨੂੰ ਪਰ੍ਹਾਂ ਨੱਸਦੇ ਪ੍ਰਤੀਤ ਹੋਣਗੇ। ਇਹੀ ਗੱਲ ਸਾਡੇ ਤਾਰਾ ਗਣਾਂ ਨਾਲ ਵਾਪਰ ਰਹੀ ਹੈ। ਸਭ ਤਾਰਾ ਸਮੂਹ ਇਕ ਦੂਸਰੇ ਤੋਂ ਪਰ੍ਹਾਂ ਨੱਸ ਰਹੇ ਹਨ। ਅਤੇ ਉਹਨਾਂ ਦਾ ਆਪਣਾ ਖੇਤਰਫਲ ਵੀ ਫੈਲਦਾ ਜਾ ਰਿਹਾ ਹੈ। ਕਿਸੇ ਕਦੀਮੀ ਆਰੰਭ ਦੀ ਮਾਰ ਦਸਦੀਆਂ ਪ੍ਰਾਚੀਨ ਕਿਰਨਾਂ ਤਾਰਾ ਗਣਾਂ ਦਾ ਪਿੱਛਾ ਕਰਦੀਆਂ ਹੋਈਆਂ ਵਿੱਚੇ ਵਿਚ ਫਿਰ ਰਹੀਆਂ ਹਨ। ਜੇ ਫੈਲਦੇ ਗੁਬਾਰੇ ਉਪਰ ਕੁਝ ਕੀੜੀਆਂ ਚੱਲ ਰਹੀਆਂ ਹੋਣ ਤਾਂ ਉਸਦੇ ਫੈਲਾਓ ਕਰਕੇ ਕੀੜੀਆਂ ਦੀ ਤੁਰਨ ਸ਼ਕਤੀ ਘੱਟ ਜਾਂਦੀ ਹੈ। ਪਰ ਗਤੀ ਨਹੀਂ ਘਟਦੀ। ਇਉਂ ਹੀ ਗੈਮਾ ਕਿਰਨਾਂ ਨਾਲ ਵਾਪਰਦਾ ਹੈ। ਉਨ੍ਹਾਂ ਦੀ ਫ੍ਰੀਕਵੈਂਸੀ ਘਟਦੀ ਰਹੀ ਅਤੇ ਤਾਰਾ ਝੁੰਡਾਂ ਨੂੰ ਪਾਰ ਕਰਨ ਲਈ ਕੀਤੇ ਜਾ ਰਹੇ ਯਤਨ ਦਾ ਲੰਮੇ ਹੀ ਲੰਮੇ ਹੁੰਦੇ ਜਾਣਾ ਉਹਨਾਂ ਨੂੰ ਪਦਾਰਥ ਦੇ ਅੰਦਰਵਾਰ ਹੀ ਗਧੀਗੇੜ ਪਾਈ ਰੱਖਦਾ ਹੈ। —ਚਲਦਾ

---

## ਫੁਟ ਨੋਟ :-

1) ਇੱਕ ਮਿਲੀਅਨ=10 ਲੱਖ।

2) ਇੱਕ ਚਾਨਣ ਵਰ੍ਹਾ ਦੂਰੀ ਤੋਂ ਭਾਵ ਉਹ ਦੂਰੀ ਹੈ ਜੋ ਪ੍ਰਕਾਸ਼ ਇੱਕ ਸਾਲ ਵਿੱਚ ਤੈਅ ਕਰੇਗਾ। ਪ੍ਰਕਾਸ਼ ਦੀ ਚਾਲ 3 ਲੱਖ ਕਿਲੋਮੀਟਰ ਪ੍ਰਤੀ ਸੈਕਿੰਡ ਹੈ। ਇਸ ਤਰ੍ਹਾਂ ਇਕ ਚਾਨਣ ਵਰ੍ਹਾ ਦੂਰੀ 100 ਖਰਬ ਕਿਲੋਮੀਟਰ ਦੇ ਲਗਭਗ ਬਣ ਜਾਂਦੀ ਹੈ। —ਸੰਪਾਦਕ ●

# ਜੋਤਿਸ਼ ਦੀ ਵਿਗਿਆਨਕ ਪਰਖ

—ਰਾਜ ਕੁਮਾਰ

ਅੱਜ ਵਿਗਿਆਨਕ ਯੁੱਗ ਵਿਚ ਵੀ ਜੋਤਿਸ਼ ਦਾ ਪਸਾਰ ਬਹੁਤ ਜ਼ਿਆਦਾ ਹੋ ਰਿਹਾ ਹੈ। ਲੋਕ ਇਸ ਵੱਲ ਜਾਣੇ ਅਣ-ਜਾਣੇ ਖਿਚੇ ਜਾ ਰਹੇ ਹਨ। ਸਾਡੇ ਵਰਗੇ ਪਛੜੇ ਮੁਲਕਾਂ ਦੇ ਲੋਕ ਜੋਤਿਸ਼ ਵਿਚ ਪੂਰੀ ਤਰਾਂ ਗਰੱਸੇ ਹੋਏ ਹਨ। ਇਸ ਦੇਸ਼ ਦੇ ਸਿਆਸਤਦਾਨ ਵੀ ਇਨ੍ਹਾਂ ਭਰਮਾਂ ਵਿਚ ਫਸੇ ਪਏ ਹਨ। ਹੈਰਾਨੀ ਦੀ ਗੱਲ ਇਹ ਹੈ ਕਿ ਦੁਨੀਆਂ ਦੇ ਸਭ ਤੋਂ ਵੱਧ ਵਿਕਸਿਤ ਦੇਸ਼ ਅਮਰੀਕਾ ਦਾ ਰਾਸ਼ਟਰਪਤੀ ਰੀਗਨ ਤੇ ਉਸਦੀ ਪਤਨੀ ਵੀ ਜੋਤਸ਼ੀਆਂ ਮਗਰ ਤੁਰੇ ਫਿਰਦੇ ਹਨ। ਪਰੈਸ ਕਾਨ-ਫਰੰਸ ਵਿਚ ਰੀਗਨ ਨੇ ਸ਼ਰਮ ਮਹਿਸੂਸ ਕਰਦੇ ਹੋਏ ਇਸ ਬਾਰੇ ਕੁਝ ਵੀ ਕਹਿਣ ਤੋਂ ਸਾਫ ਇਨਕਾਰ ਕਰ ਦਿੱਤਾ। ਕਈ ਵਾਰ ਹਾਲਾਤ ਐਥੋਂ ਤੱਕ ਨਿਘਰ ਜਾਂਦੇ ਹਨ ਕਿ ਕੋਮਾਂ ਅਤੇ ਦੇਸ਼ਾਂ ਦੇ ਫੈਸਲੇ ਵੀ ਜੋਤਿਸ਼ ਰਾਹੀਂ ਲਏ ਜਾਂਦੇ ਹਨ। ਆਮ ਜਨਤਾ ਦਾ ਕੀ ਹਾਲ ਹੋਏਗਾ ਇਸ ਦਾ ਅੰਦਾਜਾ ਲਾਉਣਾ ਕੋਈ ਔਖਾ ਨਹੀਂ।

ਇਹ ਸਭ ਕਿਉਂ ਹੋ ਰਿਹਾ ਹੈ ਇਸਦਾ ਇਕ ਕਾਰਣ ਸਾਡਾ ਪ੍ਰਸਾਰ ਮਾਧਿਅਮ ਟੀ.ਵੀ., ਰੇਡੀਓ ਅਤੇ ਅਖਬਾਰ ਹਨ। ਦੁਖੀ ਭੈ-ਭੀਤ ਜਾਂ ਅਨਿਸਚਤ ਹਾਲਤਾਂ ਵਿਚ ਘਿਰੇ ਵਿਅ-ਕਤੀ ਦਾ ਮਨੋਬਲ ਕੰਮਜ਼ੋਰ ਹੋ ਜਾਂਦਾ ਹੈ। ਇਸ ਨਾਲ ਮੱਲੋਮੱਲੀ ਉਹ ਇਧਰ ਖਿਚਿਆ ਜਾਂਦਾ ਹੈ। ਮਾਨਸਿਕ ਦਵੰਦ ਨਾਲ ਘਿਰੇ ਵਿਅਕਤੀ ਨੂੰ ਜੋਤਿਸ਼ ਇਕ ਚੰਗਾ ਸਹਾਰਾ ਦਿੰਦਾ ਹੈ। ਇਸ ਤੋਂ ਬਿਨਾਂ ਇਸਦਾ ਇਕ ਵਡਾ ਕਾਰਣ ਇਹ ਵੀ ਹੈ ਕਿ ਇਸ ਜੋਤਿਸ਼ ਵਿਦਿਆ ਦੇ ਦਾਅਵਿਆਂ ਅਤੇ ਭਵਿਖ-ਬਾਣੀਆਂ ਦੀ ਜਾਂਚ-ਪੜਤਾਲ ਬਹੁਤ ਘੱਟ ਹੁੰਦੀ ਹੈ। ਵਿਗਿ-ਆਨ ਦੇ ਮੁਢਲੇ ਨਿਯਮਾਂ ਤੋਂ ਲੋਕ ਕੋਰੇ ਹਨ। ਜੋਤਿਸ਼ ਇਕ ਵਿਗਿਆਨ ਹੈ ਦੇ ਨਾਮ ਹੇਠ ਪ੍ਰਚਾਰ ਕੀਤਾ ਜਾਂਦਾ ਹੈ।

ਆਪਣੀਆਂ ਕਮਜ਼ੋਰੀਆਂ ਤੇ ਪਰਦਾ ਪਾਉਣ ਲਈ ਜੋਤਿਸ਼ ਹਰ ਗੱਲ ਗੋਲ ਕਰਦਾ ਹੈ। ਇਸਦਾ ਪ੍ਰਤਖ ਸਬੂਤ ਅਖਬਾਰਾਂ ਵਿਚ ਛਪਦੇ ਰਾਸ਼ੀਫਲ ਹਨ। ਇਹਨਾਂ ਨੂੰ ਜਦ ਵੀ ਭਵਿਖ ਬਾਰੇ ਕੁਝ ਸਪਸ਼ਟ ਕਹਿਣ ਲਈ ਮਜਬੂਰ ਕੀਤਾ ਜਾਵੇ ਅਤੇ ਉਸ ਦੀ ਵਿਗਿਆਨਕ ਪਰਖ ਕੀਤੀ ਜਾਵੇ ਤਾਂ ਇਹ ਬੁਰੀ ਤਰਾਂ ਫੇਲ੍ਹ ਹੁੰਦੇ ਹਨ। ਕੁਝ ਵਿਅਕਤੀਆਂ ਅਤੇ ਸੰਸਥਾਵਾਂ ਨੇ ਜੋਤਿਸ਼ੀਆਂ ਦੀਆਂ ਭਵਿਖ ਬਾਣੀਆਂ ਅਤੇ ਰਾਸ਼ੀਫਲਾਂ ਬਾਰੇ ਘੋਖ ਪੜਤਾਲ ਕੀਤੀ ਹੈ ਜੋ ਇਸ ਪ੍ਰਕਾਰ ਰਹੀ।

--ਅਮਰੀਕਾ ਦੇ ਇਕ ਭੌਤਿਕ ਵਿਗਿਆਨੀ ਜੌਹਨ ਮੈਕਗਰੇਅ ਨੇ 6475 ਸਿਆਸਤਦਾਨਾਂ ਅਤੇ 16634 ਵਿਗਿਆਨੀਆਂ ਦੀਆਂ ਜਨਮ ਮਿਤੀਆਂ ਅਤੇ ਇਨ੍ਹਾਂ ਜਨਮ ਮਿਤੀਆਂ ਅਨੁਸਾਰ ਰਾਸ਼ੀ ਚਿੰਨ੍ਹਾਂ ਦਾ ਨਿਰੀਖਣ ਕੀਤਾ। ਇਹਨਾਂ ਸਭ ਦੇ ਰਾਸ਼ੀ ਚਿੰਨ੍ਹਾਂ ਵਿਚ ਕੋਈ ਵੀ ਸਬੰਧ ਨਹੀਂ ਸੀ।

--ਤਾਰਾ ਵਿਗਿਆਨੀ ਰੋਜਰ ਕਾਵਰ ਅਤੇ ਫਿਲਪ ਲਾਨਾ ਨੇ ਪਿਛਲੇ ਪੰਜ ਸਾਲਾਂ ਵਿਚ ਪ੍ਰਸਿਧ ਜੋਤਸ਼ੀਆਂ ਵਲੋਂ ਕੀਤੀਆਂ 3011 ਭਵਿੱਖਬਾਣੀਆਂ ਦਾ ਨਿਰੀਖਣ ਕੀਤਾ। ਇਨ੍ਹਾਂ ਵਿਚੋਂ 90% ਗਲਤ ਨਿਕਲੀਆਂ।

--ਅਮਰੀਕਾ ਦੇ **Geological Survey** ਵਿਭਾਗ ਨੇ ਭੁਚਾਲ ਬਾਰੇ 27 ਜੋਤਸ਼ੀਆਂ ਦੀਆਂ ਭਵਿੱਖ-ਬਾਣੀਆਂ ਦਾ ਨਿਰੀਖਣ ਕੀਤਾ। ਜਿਹੜੀਆਂ ਤੁੱਕੇ ਦੇ ਪੱਧਰ **(Chance Levee)** ਤੱਕ ਹੀ ਸੱਚ ਸਾਬਤ ਹੋਈਆਂ।

--ਇਕ ਆਸਟਰੇਲੀਆ ਦੇ ਵਿਗਿਆਨੀ ਨੇ ਬਰਤਾਨੀਆ ਅਤੇ ਅਮਰੀਕਾ ਦੇ 45 ਪ੍ਰਸ਼ਿਧ ਜੋਤਸ਼ੀਆਂ ਦਾ ਨਿਰੀਖਣ ਕੀਤਾ ਉਨ੍ਹਾਂ ਜੋਤਸ਼ੀਆਂ ਨੇ 240 ਜਨਮ ਪੱਤਰੀਆਂ ਤੋਂ ਜਨਮ ਪੱਤਰੀ ਵਾਲੇ ਵਿਅਕਤੀ ਦੇ ਸੁਭਾਅ ਬਾਰੇ ਇਕੋ ਗੱਲ ਦਸਣੀ ਸੀ ਕਿ ਉਹ ਵਿਅਕਤੀ ਅੰਤਰਮੁਖੀ ਹੈ ਜਾਂ ਬਾਹਰਮੁਖੀ(**Introverted or Extroverted**)। ਜੋਤਿਸ਼ੀ ਬੁਰੀ ਤਰਾਂ ਫੇਲ੍ਹ ਰਹੇ।

## ਕੈਲੇਫੋਰਨੀਆ ਯੂਨੀਵਰਸੀਟੀ ਦਾ ਪ੍ਰਯੋਗ

ਜੋਤਿਸ਼ ਦੀ ਵਿਗਿਆਨਕ ਪਰਖ ਵਿਚੋਂ ਫੇਲ੍ਹ ਹੋਣ ਬਾਰੇ ਕਈ ਜੋਤਿਸ਼ੀ ਇਹ ਇਤਰਾਜ਼ ਕਰਦੇ ਹਨ ਕਿ ਵਿਗਿਆਨਕਾਂ ਵਲੋਂ ਪਰਖ ਦੋਰਾਨ ਜੋਤਿਸ਼ ਨਾਲ ਪੱਖਪਾਤ ਹੋ ਜਾਂਦਾ ਹੈ। ਜੋਤਸ਼ੀਆਂ ਦੇ ਇਸ ਇਤਰਾਜ ਨੂੰ ਦੂਰ ਕਰਨ ਅਤੇ ਪੱਖਪਾਤ



ਦੀ ਗੁੰਜ਼ਾਇਸ਼ ਬਿਲਕੁਲ ਖਤਮ ਕਰਨ ਲਈ ਇਹ ਪ੍ਰਯੋਗ ਕੀਤਾ ਗਿਆ।

ਕੈਲੇਫੋਰਨੀਆ ਯੂਨੀਵਰਸਿਟੀ ਦੇ ਭੌਤਿਕ ਵਿਗਿਆਨੀਆਂ, ਅੰਕੜਾ ਮਾਹਿਰਾਂ ਅਤੇ ਜੋਤਸ਼ੀਆਂ ਨੇ ਇਕ ਗੁੰਝਲਦਾਰ ਪ੍ਰਯੋਗ ਕੀਤਾ ਤਾਂ ਕਿ ਜੋਤਸ਼ੀਆਂ ਦੇ ਇਤਰਾਜ ਨੂੰ ਖਤਮ ਕੀਤਾ ਜਾ ਸਕੇ ਅਤੇ ਜੋਤਿਸ਼ ਦੀ ਪ੍ਰਮਾਣੀਕਤਾ **(Validity)** ਨੂੰ ਪਰਖਿਆ ਜਾਵੇ। ਇਸ ਗੱਲ ਦਾ ਵੱਧ ਤੋਂ ਵੱਧ ਧਿਆਨ ਰੱਖਿਆ ਗਿਆ ਕਿ ਵਿਗਿਆਨ ਜਾਂ ਜੋਤਿਸ਼ ਵਿਚੋਂ ਕਿਸੇ ਨਾਲ ਵੀ ਪੱਖਪਾਤ ਨਾ ਕੀਤਾ ਜਾਵੇ।

ਪ੍ਰਯੋਗ ਦਾ ਮੁੱਖ ਮੁੱਦਾ ਜਨਮ ਪੱਤਰੀਆਂ ਦੀ ਪਰਖ ਸੀ ਕਿਉਂਕੀ ਜੋਤਿਸ਼ ਵਿਦਿਆ ਦੀ ਇਹ ਧਾਰਨਾ ਹੈ ਕਿ ਜਨਮ ਸਮੇਂ ਗ੍ਰਹਾਂ ਦੀ ਸਥਿਤੀ ਤੋਂ ਵਿਅਕਤੀ ਦੀ ਸਖਸ਼ੀਅਤ ਦੇ ਲੱਛਣ ਸੁਭਾਅ ਝੁਕਾਵਾਂ ਅਤੇ ਮੁੱਖ ਘਟਨਾਵਾਂ ਜਿਹੜੀਆਂ ਉਸ ਵਿਅਕਤੀ ਨਾਲ ਵਾਪਰਦੀਆਂ ਹਨ, ਦਾ ਪਤਾ ਲਗਾਇਆ ਜਾ ਸਕਦਾ ਹੈ। ਪ੍ਰਯੋਗ ਤੋਂ ਪਹਿਲਾਂ ਮਾਹਿਰ ਜੋਤਸ਼ੀਆਂ ਨੇ ਬਹੁਤ ਸਾਰੀਆਂ ਜਨਮ ਪੱਤਰੀਆਂ ਅਤੇ ਉਹਨਾਂ ਜਨਮ ਪੱਤਰੀਆਂ ਦੇ ਵਿਆਖਿਆ ਕਾਰਡ ਬਣਾਏ। ਵਿਆਖਿਆ ਕਾਰਡਾਂ ਵਿੱਚ ਜਨਮ ਪੱਤਰੀ ਦੇ ਅਧਾਰ ਤੇ ਜੋਤਸ਼ੀਆਂ ਵਲੋਂ ਵਿਅਕਤੀ ਬਾਰੇ ਜਾਣਕਾਰੀ ਜੋਤਿਸ਼ ਦੇ ਆਧਾਰ ਤੇ ਦਿੱਤੀ ਗਈ ਸੀ।

ਪ੍ਰਯੋਗ ਦੇ ਪਹਿਲੇ ਭਾਗ ਵਿੱਚ ਹਰ ਵਲੰਟੀਅਰ (ਜਨਮ ਪੱਤਰੀ ਵਾਲਾ ਵਿਅਕਤੀ) ਨੂੰ ਤਿੰਨ ਜਨਮ ਪੱਤਰੀਆਂ ਦੇ ਵਿਆਖਿਆ ਕਾਰਡ ਦਿੱਤੇ ਗਏ ਜਿਸ ਵਿੱਚ ਉਸਦੀ ਆਪਣੀ ਜਨਮ ਪਤੱਰੀ ਦਾ ਵਿਆਖਿਆ ਕਾਰਡ ਵੀ ਸੀ।

ਉਨਾਂ ਸਭ ਨੂੰ ਕਿਹਾ ਕਿ ਉਹ ਉਨਾਂ ਤਿੰਨ ਵਿਆਖਿਆ ਕਾਰਡਾਂ ਨੂੰ ਪੜਨ ਅਤੇ ਆਪਣੀ ਸ਼ਖਸ਼ੀਅਤ ਤੇ ਸੁਭਾ ਤੋਂ ਆਪਣੇ ਜਨਮ ਪੱਤਰੀ ਦੇ ਵਿਆਖਿਆ ਕਾਰਡ ਨੂੰ ਪਛਾਨਣ।

ਵਿਗਆਨ ਅਨੁਸਾਰ ਤੁਕੇ ਨਾਲ ਤੀਜੇ ਹਿੱਸੇ ਦੇ ਵਲੰਟੀਅਰ ਕੋਲ ਸਹੀ ਵਿਆਖਿਆ ਕਾਰਡ ਹੋਣ ਦੀ ਸੰਭਾਵਨਾ ਹੈ। ਪਰ ਜੋਤਿਸ਼ ਵਿਦਿਆ ਅਨੁਸਾਰ ਅੱਧ ਤੋਂ ਵੱਧ ਕੋਲ ਸਹੀ ਵਿਆਖਿਆ ਕਾਰਡ ਹੋਵੇਗਾ।

## ਸਿੱਟਾ ਕੀ ਸੀ

ਕਿਉਂਕੀ ਵਲੰਟੀਅਰਾਂ ਨੇ ਖੁਦ ਆਪਣੇ ਵਿਆਖਿਆ ਕਾਰਡ ਦੀ ਚੋਣ ਕਰਨੀ ਸੀ ਅਤੇ ਆਪਣੀ ਰਾਏ ਬਨਾਉਣੀ ਸੀ ਪੱਖਪਾਤ ਦੀ ਕੋਈ ਗੁੰਜ਼ਾਇਸ ਨਹੀਂ ਸੀ। ਇਸ ਭਾਗ ਦਾ ਨਤੀਜਾ ਤੀਰ ਤੁੱਕੇ ਤੇ ਨਿਰਭਰ ਰਿਹਾ। ਭਾਵ ਐਸਾ ਕੋਈ ਵਿਗਿਆਨਕ ਸਬੂਤ ਸਾਹਮਣੇ ਨਹੀਂ ਆਇਆ ਜਿਸ ਤੋਂ ਸਿੱਟਾ ਨਿਕਲੇ ਕਿ ਵਿਅਕਤੀ ਆਪਣੀ ਜਨਮ ਪੱਤਰੀ ਦੇ ਵਿਆਖਿਆ ਕਾਰਡ ਕਾਫੀ ਹੱਦ (50% ਤੋਂ ਵਧ) ਤਕ ਸਹੀ ਚੁਣ ਸਕਦਾ ਹੈ।

## ਪ੍ਰਯੋਗ ਦਾ ਦੂਜਾ ਭਾਗ

ਪ੍ਰਯੋਗ ਦੇ ਦੂਜੇ ਭਾਗ ਵਿਚ **California Personality Inventory (C.P.I.)** ਕਾਰਡ ਤਿਆਰ ਕੀਤੇ। ਇਸ ਕਾਰਡ ਅਨੁਸਾਰ ਵਿਅਕਤੀ ਦੇ ਗੁਣਾਂ ਬਾਰੇ 480 ਪ੍ਰਸ਼ਨਾਂ ਦੇ ਉੱਤਰ ਹਾਂ ਜਾਂ ਨਾਂਹ 'ਚ ਦਿਤੇ ਗਏ ਸਨ। ਜੋਤਿਸ਼ੀਆਂ ਅਨੁਸਾਰ **C.P.I.** ਕਾਰਡ ਵਿਅਕਤੀ ਦੀ ਸਖਸ਼ੀਅਤ ਜਾਨਣ ਲਈ ਕਾਫੀ ਭਰੋਸੇਯੋਗ ਹਨ।

ਜੋਤਿਸ਼ੀਆਂ ਨੂੰ ਵੱਖ ਵੱਖ ਜਨਮ ਪੱਤਰੀਆਂ ਅਤੇ ਉਨਾਂ ਜਨਮ ਪੱਤਰੀਆਂ ਵਾਲੇ ਵਿਅਕਤੀਆਂ ਦੇ ਇਹ **C.P.I.** ਕਾਰਡ ਦਿਤੇ ਗਏ। ਜੋਤਿਸ਼ੀਆਂ ਨੇ ਜਨਮ ਪਤਰੀਆਂ ਤੋਂ ਵਿਅਕਤੀ ਦੇ ਕਾਰਡ ਦਾ ਪਤਾ ਲਾਉਣਾ ਸੀ। ਭਾਵ ਵਿਅ-ਕਤੀ ਦੇ **C.P.I.** ਕਾਰਡ ਅਤੇ ਜਨਮ ਪਤਰੀ ਦਾ ਸਹੀ ਮੇਲ (**Match**) ਕਰਨਾ ਸੀ।

## ਦੂਜੇ ਭਾਗ ਦਾ ਨਤੀਜਾ

ਇਥੇ ਵੀ(**Matching**)ਤੁੱਕੇ ਦੇ ਪਧਰ(**Chance Level**) ਤੇ ਰਿਹਾ। ਜਨਮ ਪਤਰੀ ਅਤੇ **C.P.I.** ਕਾਰਡ ਵਿਚ **Matching** ਦੀ ਤਰੁੱਟੀ ਦਾ ਲੈਵਲ 3.5 **S.D.** ਸੀ ਜਦੋਂ ਕੇ ਜੇ ਤਰੁਟੀ 2.5 **S.D.** ਵੀ ਹੋਵੇ ਤਾਂ ਨਤੀਜਾ ਸਾਰਥਕ ਨਹੀਂ ਹੁੰਦਾ।

ਉਪਰਲਾ ਪ੍ਰਯੋਗ ਸਿਧ ਕਰਦਾ ਹੈ ਕਿ ਮੰਨੇ ਪ੍ਰਮੰਨੇ ਜੋਤਿਸੀ ਵੀ ਵਿਗਿਆਨ ਅਤੇ ਅੰਕੜਾ ਵਿਗਿਆਨ ਮੁਤਾਬਿਕ ਪੂਰੇ ਨਹੀਂ ਉਤਰੇ ਜਦੋਂ ਕਿ ਇਸ ਗੱਲ ਦਾ ਪੂਰਾ ਖਿਆਲ ਰਖਿਆ ਗਿਆ ਸੀ ਕਿ ਜੋਤਿਸ਼ੀਆਂ ਨਾਲ ਕੋਈ ਵਿਤਕਰਾ ਨਾ ਹੋਵੇ। ਇਸ ਪ੍ਰਯੋਗ ਵਿਚ **U.S.A.** ਦੇ ਮਸ਼ਹੂਰ ਜੋਤਿਸ਼ੀ ਸ਼ਾਮਲ ਹੋਏ ਪਰ ਤੁੱਕੇ ਦੇ ਪੱਧਰ ਤੋਂ ਵਧ ਕਾਰਗੁਜਾਰੀ ਨਹੀਂ ਕਰ ਸਕੇ।

ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਜੋਤਿਸ਼ ਇਕ ਅੱਟਾ-ਸੱਟਾ ਹੈ। ਇਹ ਕੋਈ ਵਿਗਿਆਨ ਨਹੀਂ ਹੈ। ਅੱਜ ਸੰਸਾਰ ਵਿਗਿਆਨ ਅਤੇ ਨਵੀਨ ਤਕਨੀਕ ਨਾਲ ਅੱਗੇ ਜਾ ਰਿਹਾ ਹੈ ਇਸ ਵਿਚ ਅੰਧ ਵਿਸ਼ਵਾਸ਼ ਦਾ ਕੋਈ ਸਥਾਨ ਨਹੀਂ। ਸਾਨੂੰ ਅੱਜ ਜੋ ਸਮਸਿਆਵਾਂ ਹਨ ਉਹਨਾਂ ਦੇ ਹੱਲ ਲਈ ਯੋਗ ਹਾਲਤਾਂ ਪੈਦਾ ਕਰਨ ਅਤੇ ਸਿਆਣਪ ਦੀ ਵਰਤੋਂ ਕਰਨ ਦੀ ਲੋੜ ਹੈ ਨਾ ਕਿ ਹਨੇਰੇ ਵਿਚ ਗੁਆਚੇ ਜੋਤਸ਼ੀਆਂ ਤੋਂ ਚਾਨਣ ਦੀ ਆਸ। ●

# ਗਿੱਦੜ ਸਿੰਗੀ

-ਬਲਰਾਜ

ਤੁਸੀਂ ਆਪਣੇ ਪਿੰਡ ਵਿਚ ਜ਼ਰੂਰ ਕਿਸੇ ਨਾ ਕਿਸੇ ਤੋਂ ਗਿੱਦੜ ਸਿੰਗੀ ਦਾ ਨਾਂ ਸੁਣਿਆ ਹੋਵੇਗਾ। ਅਤੇ ਨਾਲ ਹੀ ਇਹ ਵੀ ਕਿ ਜੇ ਕਿਸੇ ਕੋਲ ਗਿੱਦੜ ਸਿੰਗੀ ਹੋਵੇ ਉਸ ਦੇ ਵਾਰੇ ਨਿਆਰੇ ਹੋ ਜਾਂਦੇ ਹਨ। ਉਹ ਜਿਸ ਅਫਸਰ ਕੋਲ ਕੰਮ ਲਈ ਜਾਵੇ ਉਹ ਜੁਆਬ ਨਹੀਂ ਦਿੰਦਾ, ਉਸ ਦੀਆਂ ਸਭ ਮਨੋਕਾਮਨਾਵਾਂ ਪੂਰੀਆਂ ਹੋ ਜਾਂਦੀਆਂ ਹਨ। ਦੁਨੀਆਂ ਉਸ ਦੇ ਪੈਰਾਂ ਵਿਚ ਝੁਕ ਝੁਕ ਕੇ ਸਲਾਮ ਕਰਦੀ ਹੈ।

ਆਓ ਗਿੱਦੜ ਸਿੰਗੀ ਬਾਰੇ ਥੋੜਾ ਡੂੰਘਾਈ ਨਾਲ ਪੜ-ਤਾਲੀਏ। ਪਹਿਲੀ ਗੱਲ ਤਾਂ ਇਹ ਹੈ ਕਿ ਗਿੱਦੜ ਸਿੰਗੀ ਅਸਲੋਂ ਹੀ ਇਕ ਮਨਘੜਤ ਸੰਕਲਪ ਹੈ। ਅਤੇ ਇਸ ਨਾਂ ਦੀ ਕੋਈ ਚੀਜ਼ ਪਦਾਰਥਕ ਹੋਂਦ ਵਿਚ ਨਹੀਂ ਹੈ। ਪਰ ਇਸ ਸੰਕਲਪ ਨਾਲ ਜੁੜੀਆਂ ਦੰਦ-ਕਥਾਵਾਂ ਅਤੇ ਵਹਿਮਾਂ ਤੋਂ ਫਾਇਦਾ ਉਠਾਂਦਿਆਂ ਜੋਗੀਆਂ, ਬੰਗਾਲਿਆਂ (ਸੱਪ ਰੱਖਣ ਵਾਲਿਆਂ) ਨੇ ਗਿੱਦੜ ਸਿੰਗੀ ਨੂੰ ਆਪਣੇ ਰੁਜ਼ਗਾਰ ਦਾ ਵਸੀਲਾ ਬਣਾਇਆ। ਇਸ ਨੂੰ ਜਾਹਲੀ ਪਦਾਰਥਕ ਰੂਪ ਦਿੱਤਾ। ਜਿਹੋ ਜਿਹੀ ਕਿਸੇ (ਜੋਗੀ ਆਦਿ) ਦੇ ਦਿਮਾਗ ਨੇ ਸੋਚੀ ਉਹੋ ਜਿਹਾ ਹੀ, ਉਸਨੇ ਗਿੱਦੜ ਸਿੰਗੀ ਦਾ ਰੂਪ ਘੜ ਲਿਆ।

ਸਭ ਤੋਂ ਪਹਿਲਾਂ ਇਸ ਲਫਜ਼ ਨਾਲ ਲੇਖਕ ਦਾ ਵਾਹ ਕਰਤਾਰ ਸਿੰਘ ਦੁਗਲ ਦੀ ਕਹਾਣੀ 'ਗਿੱਦੜ ਸਿੰਗੀ' ਤੋਂ ਪਿਆ। ਜਿਸ ਵਿਚ ਇਸ ਦੇ ਕਾਲਪਨਿਕ ਰੂਪ ਬਾਰੇ ਬਿਲਕੁਲ ਸਪਸ਼ਟ ਕੀਤਾ ਗਿਆ ਹੈ।

ਇਸ ਦੇ ਪਦਾਰਥਕ ਰੂਪ ਨਾਲ ਵਾਹ, ਤਲਵੰਡੀ ਭਾਈ ਵਿਚ ਕਣਕ ਵੇਚਣ ਗਿਆਂ ਮੰਡੀ ਵਿਚ ਫਿਰਦੇ ਜੋਗੀ ਰਾਹੀਂ ਪਿਆ। ਉਸਨੇ ਆਪਣੀ ਪਟਾਰੀ ਖੋਹਲ ਕੇ ਇਸ ਵਿਚ ਪਈਆਂ ਤਰ੍ਹਾਂ ਤਰ੍ਹਾਂ ਦੀਆਂ ਚੀਜ਼ਾਂ, ਜਿਵੇਂ : ਕਾਲੀ ਬਿੱਲੀ ਦੀ ਜ਼ੇਰ, ਉੱਲੂ ਦਾ ਪੰਜਾ, ਮੋਹਣੀ ਰੁਦਰਾਖ਼ਸ਼ ਅਤੇ ਗਿੱਦੜ ਸਿੰਗੀ ਆਦਿ, ਦਿਖਾਈਆਂ। ਉਸ ਨੇ ਇਕ ਗਿੱਦੜ ਸਿੰਗੀ ਨੂੰ ਨਰ ਆਖਿਆ ਅਤੇ ਜੋ ਥੋੜੀ ਛੋਟੀ ਸੀ ਉਸ ਨੂੰ ਮਾਦਾ।......ਕਿ ਗਿੱਦੜ ਸਿੰਗੀ ਬੱਚੇ ਦਿੰਦੀ ਹੈ ਅਤੇ ਸੰਧੂਰ ਤੇ ਪਲਦੀ ਹੈ।

ਇਸ ਤੋਂ ਕਈ ਸਾਲ ਬਾਅਦ, ਇਕ ਹੋਰ ਜੋਗੀ ਕੋਲ ਪਹਿਲਾਂ ਨਾਲੋਂ ਵੱਖਰੀ ਸ਼ਕਲ ਦੀ ਗਿੱਦੜ ਸਿੰਗੀ ਦੇਖਣ ਨੂੰ ਮਿਲੀ। ਉਹ ਦੋ ਲਿੰਗੀ ਸੀ। ਅਤੇ ਉਸਦੀ ਗਿੱਦੜ ਸਿੰਗੀ ਵਿਚੋਂ ਵਾਲ ਬਾਹਰ ਨੂੰ ਆਉਂਦੇ ਸਨ। ਉਸਨੇ ਦਸਿਆ ਕਿ ਇਹ ਗਿੱਦੜ ਸਿੰਗੀ ਵਧਦੀ ਵੀ ਹੈ।

ਸੋ ਉਪਰਲੇ ਵੱਖ ਵੱਖ ਰੂਪਾਂ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਗਿੱਦੜ ਸਿੰਗੀ ਦਾ ਕੋਈ ਪ੍ਰਮਾਣਿਤ ਰੂਪ ਨਹੀਂ ਹੈ। ਜਿੰਨੇ ਜੋਗੀ ਉਨੀਆਂ ਹੀ ਵੰਨਗੀਆਂ ਅਤੇ ਰੂਪ ਹੋਣਗੇ। ਇੰਨਾ ਨੂੰ ਬਨਾਉਣ ਦਾ ਤਰੀਕਾ ਵੀ ਕੋਈ ਔਖਾ ਨਹੀਂ। ਕਿਸੇ ਵੀ ਜਾਨਵਰ ਦੀ ਖੱਲ ਲੈ ਕੇ, ਉਸ ਨੂੰ ਪਲਾਸਟਿਕ ਆਦਿ ਦੀ ਗੋਲੀ ਲੈ ਕੇ, ਗਰਮ ਕਰਕੇ ਚੰਗੀ ਤਰ੍ਹਾਂ ਚਿਪਕਾ ਲਵੋ ਅਤੇ ਸੰਧੂਰ ਵਾਲੀ ਡੱਬੀ ਵਿਚ ਬੰਦ ਕਰ ਦਿਓ। ਗਿੱਦੜ ਸਿੰਗੀ ਤਿਆਰ। ਜਾਂ ਕਿਸੇ ਕੁੱਤੇ ਦਾ ਨੌਂਹ ਸਮੇਤ ਵਾਲਾਂ ਦੇ ਵੱਢ ਕੇ ਸੁਕਾ ਲਓ ਤੇ ਸੰਧੂਰ ਵਿਚ ਰੱਖ ਦਿਓ।—

ਆਓ ਹੁਣ ਰੂਪ ਤੋਂ ਇਲਾਵਾ ਹੋਰ ਨੁਕਤਿਆਂ ਨੂੰ ਵੀ ਪਰਖ ਲਈਏ।

(1) ਜੇ ਕਿਸੇ ਜਾਨਦਾਰ ਜੀਵ ਜੰਤੂ ਨੂੰ ਲੋਹੇ ਦੀ ਡੱਬੀ ਵਿਚ ਬੰਦ ਕਰ ਦੇਈਏ ਤਾਂ ਉਹ ਕੁਝ ਚਿਰ ਬਾਅਦ ਸਾਹ ਘੁੱਟਣ ਨਾਲ ਮਰ ਜਾਵੇਗਾ। ਕੀ ਗਿੱਦੜ ਸਿੰਗੀ ਦਾ ਸਾਹ ਨਹੀਂ ਘੁੱਟਦਾ ? ਉਹ ਕਿਉਂ ਨਹੀਂ ਮਰਦੀ ? ਇਸ ਦਾ ਸਿੱਧਾ ਮਤਲਬ ਇਹ ਗਿੱਦੜ ਸਿੰਗੀ ਜਾਨਦਾਰ ਨਹੀਂ ਹੁੰਦੀ।

(2) ਇਹ ਜੋਗੀ ਕਹਿੰਦੇ ਹਨ ਕਿ ਗਿੱਦੜ ਸਿੰਗੀ ਸੰਧੂਰ ਤੇ ਪਲਦੀ ਹੈ ਭਾਵ ਸੰਧੂਰ ਖਾਂਦੀ ਹੈ। ਗਿੱਦੜ ਸਿੰਗੀ ਨੂੰ ਸੰਧੂਰ ਦੀ ਡੱਬੀ 'ਚ ਸਾਲਾਂ ਬੱਧੀ ਬੰਦ ਕਰਕੇ ਰੱਖਣ ਉਪਰੰਤ ਵੀ ਸੰਧੂਰ ਦੀ ਮਾਤਰਾ ਨਹੀਂ ਘਟਦੀ। ਜਿਸ ਦਾ ਭਾਵ ਹੈ, ਗਿੱਦੜ ਸਿੰਗੀ ਸੰਧੂਰ ਦੀ ਕਨਜ਼ਿਊਮ (ਖੱਪਤ) ਨਹੀਂ ਕਰਦੀ। ਨਾਲੇ ਜੋ ਜੀਵ ਖੁਰਾਕ ਖਾਂਦਾ ਹੈ ਉਹ ਮਲ ਤਿਆਗ ਵੀ ਕਰਦਾ ਹੈ। ਗਿੱਦੜ ਸਿੰਗੀ ਮਲ ਤਿਆਗ ਵੀ ਨਹੀਂ ਕਰਦੀ।

(3) ਤੀਜੀ ਗੱਲ ਗਿੱਦੜ ਸਿੰਗੀ ਦੇ ਬੱਚੇ ਦੇਣ ਅਤੇ ਵਧਣ ਬਾਰੇ ਜੋ ਕਿ ਉੱਕਾ ਹੀ ਬੇ-ਬੁਨਿਆਦ ਹੈ। ਇਸ ਦੀ ਪਰਖ ਕੀਤਿਆਂ ਪਤਾ ਲਗਦਾ ਹੈ ਕਿ ਭਾਵੇਂ ਗਿੱਦੜ ਸਿੰਗੀ ਦੋ ਲਿੰਗੀ ਹੋਵੇ ਭਾਵੇਂ ਇਕ ਲਿੰਗੀ। ਵਰ੍ਹਿਆਂ ਬਾਅਦ ਵੀ ਇਕ ਤੋਂ ਦੋ-ਜਾਂ ਦੋ ਤੋਂ ਤਿੰਨ ਨਹੀਂ ਹੋ ਸਕਦੀਆਂ।

(4) ਜੇਕਰ ਗਿੱਦੜ ਸਿੰਗੀ ਮਨੋਕਾਮਨਾ ਪੂਰੀ ਕਰਦੀ ਹੋਵੇ ਤਾਂ ਇਨ੍ਹਾਂ ਜੋਗੀਆਂ ਨੂੰ ਥੈਲੇ ਚੁਕ ਚੁਕ ਕੇ ਮੰਗਣ ਦੀ ਕੀ



ਜ਼ਰੂਰਤ। ਕੀ ਗਿੱਦੜ ਸਿੰਗੀ ਇਨ੍ਹਾਂ ਨੂੰ ਦੋ ਡੰਗ ਦੀ ਰੋਟੀ ਵੀ ਨਹੀਂ ਦੇ ਸਕਦੀ।

(5) ਅਖੌਤੀ ਜੋਗੀਆਂ ਦੇ ਕਹਿਣ ਮੁਤਾਬਕ ਜੇ ਗਿੱਦੜ ਸਿੰਗੀ ਲੱਖਾਂ ਕਰੋੜਾਂ ਦੀ ਚੀਜ਼ ਹੈ ਤਾਂ ਉਹ 11 ਜਾਂ 21 ਰੁਪਏ ਬਦਲੇ ਤੁਹਾਡੇ ਹਵਾਲੇ ਕਿਉਂ ਕਰਦੇ ਹਨ।

ਗਿੱਦੜ ਸਿੰਗੀ ਤੋਂ ਇਲਾਵਾ ਇਸੇ ਤਰ੍ਹਾਂ ਦਾ ਹਸ਼ਰ ਕਾਲੀ ਬਿੱਲੀ ਦੀ ਜ਼ੇਰ, ਮੋਹਣੀ ਅਤੇ ਉੱਲੂ ਦੇ ਪੰਜੇ ਦਾ ਹੈ। ਜੋ ਨਾ ਕਿਸੇ ਦਾ ਕੁਝ ਸੰਵਾਰਦੇ ਹਨ ਅਤੇ ਨਾ ਹੀ ਵਿਗਾੜਦੇ। ਕਈ ਜੋਗੀ ਮੋਹਣੀ ਨਾਂ ਦੀ ਵਸਤੂ ਵੀ ਲਈ ਫਿਰਦੇ ਹਨ ਅਤੇ ਦਾਅਵਾ ਕਰਦੇ ਹਨ ਕਿ ਇਹ ਸੁੰਦਰ ਇਸਤਰੀਆਂ ਤੁਹਾਡੇ ਵੱਸ ਕਰਦੀ, ਹੈ ਜੋ ਅਸਲ ਵਿਚ ਕੁੱਤੇ ਵਗੈਰਾ ਦਾ ਨਹੁੰ ਹੁੰਦਾ ਹੈ। ਜੋ ਸੰਧੂਰ 'ਚ ਲਿਬੜਿਆ ਹੋਣ ਕਰਕੇ ਪਹਿਲੀ ਨਜ਼ਰੇ ਵੇਖਿਆਂ ਪਤਾ ਨਹੀਂ ਲਗਦਾ।

ਅਖੀਰ ਵਿਚ ਗਿੱਦੜ ਸਿੰਗੀ ਬਾਰੇ ਇਕ ਗੱਲ ਹੋਰ। ਤੁਸੀਂ ਜੋਗੀ ਤੋਂ ਗਿੱਦੜ ਸਿੰਗੀ ਇਸ ਸ਼ਰਤ ਤੇ ਮੰਗੋ ਕਿ ਨਿਸਚਿਤ ਸਮੇਂ ਵਿਚ ਮਨੋਕਾਮਨਾ ਪੂਰੀ ਹੋਣ ਉਪਰੰਤ ਉਹ ਇਸ ਦੀ ਕੀਮਤ ਵਸੂਲ ਕਰਨ ਆਵੇ। ਇਸ ਤਰ੍ਹਾਂ ਆਖਣ ਵਾਲੇ ਨੂੰ ਉਹ ਪਹਿਲਾਂ ਕਹਿਣਗੇ ਕਿ ਤੈਨੂੰ ਜੋਗੀ ਵਿਚ ਵਿਸ਼-ਵਾਸ਼ ਨਹੀਂ। ਉਹ ਕੋਈ ਲਿਖਤੀ ਸ਼ਰਤ ਮੰਨਣ ਲਈ ਤਿਆਰ ਨਹੀਂ ਹੋਣਗੇ ਅਤੇ ਆਪਣੇ ਰਾਹ ਪੈਣਗੇ।

●

---

# ਬਾਬੇ ਹੁਣ ਰੇਹੜੀ ਲਾਉਂਦੇ ਨੇ

ਪਿੰਡ ਰੱਤੋਂ ਵਿਚ ਨਵੀਂ ਉਮਰ ਦੇ ਮੁੰਡੇ ਨੇ ਹਰ ਵੀਰਵਾਰ ਇਕ ਪੀਰ ਸਥਾਨ ਉਤੇ ਚੌਂਕੀਆਂ ਲਗਾਉਣੀਆਂ ਸ਼ੁਰੂ ਕਰ ਦਿੱਤੀਆਂ। ਜਨਾਨੀਆਂ ਨੇ ਆਲੇ ਦੁਆਲੇ ਪਿੰਡਾਂ ਵਿਚ ਇਹ ਗੱਲ ਫੈਲਾਅ ਦਿਤੀ ਕਿ ਨੌਜਵਾਨ ਵਿਚ ਤਾਂ ਪੀਰ ਆਉਂਦੇ ਹਨ। ਹੌਲੀ ਹੌਲੀ ਲੋਕ ਉਸਦੇ ਉਪਾਸਕ ਬਣਨੇ ਸ਼ੁਰੂ ਹੋ ਗਏ ਸਨ। ਅਨਪੜ੍ਹ ਲੋਕਾਂ ਦਾ ਮੱਤ ਸੀ ਕਿ ਪੀਰ ਬਾਬਾ ਉਹਨਾਂ ਦੇ ਮਨਾਂ ਦੀਆਂ ਗੱਲਾਂ ਦਸਦਾ ਸੀ, ਖੇਡਦਾ ਸੀ, ਛੁਪੀਆਂ ਚੀਜਾਂ ਦਸਦਾ ਸੀ, ਜੋਸ਼ ਵਿਚ ਆ ਕੇ ਨੰਗੇ ਪੈਰੀਂ ਧੁਖਦੀ ਹੋਈ ਧੂਣੀਂ ਵਿਚ ਪੈਰ ਰੱਖਦਾ ਸੀ, ਆਪਣੇ ਸਰੀਰ ਉਪਰ ਸੰਗਲ ਦੀਆਂ ਕੜੀਆਂ ਜਿਹੀਆਂ ਮਾਰਦਾ ਸੀ ਇਹਨਾਂ ਕੌਤਕਾਂ ਨੇ ਹੀ ਲੋਕਾਂ ਨੂੰ ਉਸ ਵਲ ਕੀਲ੍ਹ ਲਿਆ ਸੀ।

ਅਸੀਂ ਉਸਦੇ ਚੇਲਿਆਂ ਨੂੰ ਕਿਹਾ ਕਿ ਉਹ ਨਹੀਂ ਮੰਨਦੇ ਕਿ ਉਸ ਵਿਚ ਪੀਰ ਆਉਂਦੇ ਹਨ। ਉਸਦੇ ਚੇਲਿਆਂ ਨੇ ਸਾਨੂੰ ਬਹੁਤ ਡਰਾਇਆ ਧਮਕਾਇਆ ਕਿ ਬਾਬਿਆਂ ਨਾਲ ਪੰਗਾ ਨਹੀਂ ਲਈਦਾ। ਜੇਕਰ ਬਾਬੇ ਕਰੋਧ-ਵਾਨ ਹੋ ਗਏ ਤਾਂ ਤੁਹਾਡਾ ਸਿਰ ਥੱਲੇ ਲੱਤਾਂ ਉਪਰ ਨੂੰ ਹੋ ਜਾਣਗੀਆਂ। ਤੁਹਾਡੇ ਕਿਸੇ ਜੀਅ ਦਾ ਨੁਕਸਾਨ ਹੋ ਸਕਦਾ ਹੈ। ਅਸੀਂ ਉਹਨਾਂ ਦਾ ਹਰ ਚੈਲਿੰਜ ਕਬੂਲ ਕਰ ਲਿਆ।

ਇਕ ਦਿਨ ਸਾਡੀਆਂ ਤੇ ਬਾਬੇ ਦੀਆਂ ਅੱਖਾਂ ਚਾਰ ਹੋਈਆਂ। ਦੋਹਾਂ ਪਾਸਿਓਂ ਸੁਆਲ ਜਵਾਬ ਇੰਜ ਸ਼ੁਰੂ ਹੋਏ :-



ਨੌਜਵਾਨ :- ਬਾਬਾ ਜੀ, ਤੁਸੀਂ ਜਿਹੜਾ ਸਿਰ ਘੁੰਮਾਉਂਦੇ ਹੋ ਇਹ ਪਖੰਡ ਹੈ ਅਸਲ ਵਿਚ ਇਹ ਪ੍ਰੈਕਟਿਸ ਹੈ ?

ਬਾਬਾ :- "ਨਹੀਂ" ਇਹ ਪੀਰ ਦੀ ਸ਼ਕਤੀ ਹੈ। ਸ਼ਕਤੀ ਆਉਣ ਕਰਕੇ ਮੇਰਾ ਸਿਰ ਇਤਨੀ ਤੇਜੀ ਨਾਲ ਘੁੰਮਦਾ ਹੈ। ਇਥੇ ਤੁਹਾਡੇ ਵਿਚ ਕੋਈ ਨੌਜਵਾਨ ਹੈ ਜੋ ਮੇਰੇ ਮਕਾਬਲੇ ਖੇਡੇ।

ਨੌਜਵਾਨ :- ਹਾਂ, ਅਸੀਂ ਇਕ ਵਿਅਕਤੀ ਨੂੰ ਲਿਆ ਸਕਦੇ ਹਾਂ ਜੋ ਤੇਰੇ ਨਾਲੋਂ ਵੀ ਵੱਧ ਸਿਰ ਘੁੰਮਾਉਂਦਾ ਹੈ।

ਬਾਬਾ :- ਨਹੀਂ, ਨਹੀਂ, ਮੇਰੇ ਵਿਚ ਤਾਂ ਪੀਰ ਆਉਂਦੇ ਹਨ।

ਨੌਜਵਾਨ :- (ਕਰੋਧ ਨਾਲ) ਤੂੰ, ਧੌਲਰਾ ਪਿੰਡ ਵਿਚ ਜਨਾਨੀ ਨੂੰ ਛੁਪੀਆਂ ਚੀਜਾਂ ਦੱਸੀਆਂ ਹਨ ਜੋ ਸਾਡੇ ਪਿੰਡ ਤੋਂ 3 ਕਿਲੋ-ਮੀਟਰ ਦੂਰ ਹੈ। ਤੂੰ ਸਾਡੇ ਟਰੰਕਾਂ ਵਿਚ ਪਈਆਂ ਚੀਜਾਂ ਦੱਸ ਜੋ ਇਥੋਂ 100 ਗਜ ਦੀ ਦੂਰੀ ਤੇ ਸਥਿਤ ਹਨ।

ਬਾਬਾ :- ਤੁਸੀਂ ਪੀਰਾਂ ਦੀ ਬੇਇੱਜਤੀ ਕਰ ਰਹੇ ਹੋ। ਤੁਹਾਨੂੰ ਪਾਪੀਆਂ ਨੂੰ ਇਸਦਾ ਖਮਿਆਜਾ ਭੁਗਤਣਾ ਪਵੇਗਾ। ਹੁਣ ਜੋ ਤੁਹਾਡੇ ਮਨ ਵਿਚ ਕੋਈ ਹੋਰ ਸਵਾਲ ਰਹਿ ਗਿਆ ਹੈ ਉਹ ਵੀ ਕਰ ਲਵੋ।

ਨੌਜਵਾਨ :- ਤੂੰ ਅੱਗਾਂ ਨਾਲ ਖੇਡਦਾ ਹੈਂ ? ਅੱਗ ਵਿਚ ਖੜ ਸਕਦਾ ਹੈਂ ?

ਬਾਬਾ :– "ਆਹੋ" ਮੈਂ ਕਰ ਕੇ ਦਿਖਾ ਸਕਦਾ ਹਾਂ। ਮੈਂ ਤਾਂ ਅਗਨੀ ਦੇਵਤਾ ਇਤਨਾ ਸਿੱਧ ਕੀਤਾ ਹੋਇਆ ਹੈ ਜੋ ਮਰਜੀ ਕਰਵਾ ਲਵਾਂ ।

ਨੌਜਵਾਨ :– ਤਾਂ ਤੂੰ ਆਪਣੇ ਅਗਨੀ ਦੇਵਤੇ ਨੂੰ ਕਹਿ ਛੱਡ ਕਿ ਸਾਰੇ ਪਿੰਡ ਦੇ ਚੁੱਲੇ ਬਿਨਾਂ ਬਾਲਣ ਤੋਂ ਜਲਨ, ਸਟੋਵ ਬਿਨਾਂ ਤੇਲ ਤੋਂ ਜਲਨ।

ਬਾਬਾ :– ਇਸ ਤਰਾਂ ਨਹੀਂ ਹੋ ਸਕਦਾ। ਤੁਸੀਂ ਤਾਂ ਪੀਰਾਂ ਦਾ ਪਰਤਿਆਵਾ ਦੇਖਣਾ ਚਾਹੁੰਦੇ ਹੋ ।

ਨੌਜਵਾਨ :– ਤੇਰਾ ਸਰੀਰ ਉਤੇ ਸੰਗਲ ਮਾਰਨਾ ਵੀ ਇਕ ਟਰਿੱਕ ਹੈ, ਇਕ ਪ੍ਰੈਕਟਿਸ ਹੈ ।

ਬਾਬਾ :– ਮੈਂ ਤਾਂ ਪੀਰ ਇੰਨਾ ਸਿੱਧਾ ਕੀਤਾ ਹੋਇਆ ਹੈ ਕਿ ਲੋਹੇ ਲਾਹੇ ਦੀ ਸੱਟ ਦਾ ਤਾਂ ਉਕਾ ਅਸਰ ਨਹੀਂ ਹੁੰਦਾ।

ਨੌਜਵਾਨ :– ਤਾਂ ਫੇਰ ਸਾਨੂੰ ਗੰਡਾਸੇ ਮਾਰਕੇ ਸਿੱਧ ਕਰ ਲੈਣ ਦੇ।

ਬਾਬਾ :– ਤੁਸੀਂ ਅਗਲੀ ਚੌਂਕੀ ਤੇ ਇਹ ਚਾਅ ਵੀ ਉਤਾਰ ਲੈਣਾ। ਜੇਕਰ ਕਿਸੇ ਦੀ ਮੌਤ ਹੋ ਗਈ ਤਾਂ ਮੈਂ ਜੁੰਮੇਵਾਰ ਨਹੀਂ ਹੋਵਾਂਗਾ ।

ਨੌਜਵਾਨ :– ਸਾਨੂੰ ਤੇਰਾ ਚੈਲਿੰਜ ਕਬੂਲ ਹੈ।

ਅਗਲੇ ਵੀਰਵਾਰ ਬਾਬਾ ਜੀ ਚੌਂਕੀ ਲਗਾਉਣ ਨਹੀਂ ਆਏ। ਅਸਲ ਵਿਚ ਬਾਬਾ ਜੀ ਪਿਡ ਨੂੰ ਹਮੇਸ਼ਾ ਹਮੇਸ਼ਾ ਛੱਡ ਗਏ ਹਨ ਜਦ ਕਿ ਇਸ ਘਟਨਾ ਬੀਤੀ ਨੂੰ ਸਾਲ ਹੋ ਚੁੱਕਾ ਹੈ।

ਅੱਜ ਕੱਲ ਉਹੀ ਬਾਬਾ ਚਮਕੌਰ ਸਾਹਿਬ ਅੱਡੇ ਵਿਚ ਰੇਹੜੀ ਲਗਾ ਕੇ ਨਿੰਬੂ ਦੀ ਸ਼ਿਕੰਜਵੀ ਵੇਚਦਾ ਦਿਸਦਾ ਹੈ, ਕਦੀ ਕਦੀ ਰਿਕਸ਼ਾ ਚਲਾਉਂਦਾ ਹੈ, ਕਦੇ ਦੁਕਾਨ ਵਾਲਿਆਂ ਲਈ ਮੁਨਾਦੀ ਵੀ ਕਰਦਾ ਹੈ ।

ਉਹ ਪਿਛਲੇ ਮਹੀਨੇ ਸਾਡੇ ਇਕ ਮਿੱਤਰ ਨੂੰ ਮਿਲਿਆ। ਉਹ ਉਸਦਾ ਵੀ ਪੱਕਾ ਮਿੱਤਰ ਹੈ। ਉਸਨੇ ਇਹ ਕਹਿਕੇ ਮਨ ਦਾ ਭਾਰ ਹੌਲਾ ਕੀਤਾ ਕਿ ਉਸ ਵਿਚ ਬਾਬੇ ਬੂਬੇ ਕੋਈ ਨਹੀਂ ਸਨ ਆਉਂਦੇ। ਉਸਦਾ ਮਤਲਬ ਤਾਂ ਤੋਰੀ ਫੁਲਕਾ ਚਲਾਉਣਾ ਸੀ ਤੇ ਇਸ਼ਕ ਮੁਸ਼ਕ ਕਰਨ ਦਾ ਵਧੀਆ ਤੇ ਸੌਖਾ ਤਰੀਕਾ ਸੀ। ਉਸਨੇ ਅੱਗੇ ਫੇਰ ਕਿਹਾ ਕਿ ਉਸਦਾ ਬੇੜਾ ਗਰਕ ਉਹਨਾਂ ਨੌਜਵਾਨਾਂ ਨੇ ਕੀਤਾ ਹੈ ਜੋ ਆਪਣੇ ਆਪ ਨੂੰ ਪੜੇ ਲਿਖੇ ਦਸਦੇ ਸਨ ਤੇ ਹਿੱਕ ਥਾਪੜ ਕੇ ਕਹਿੰਦੇ ਸਨ ਕਿ ਉਹ ਉਸਦੀ ਹਰ ਗੱਲ ਵਿਗਿਆਨਕ ਢੰਗ ਨਾਲ ਪਰਖਣਗੇ।

–ਚੌਧਰੀ ਪਵਨ ਕੁਮਾਰ ਅਤੇ ਸਾਥੀ

**VPO** .ਰੱਤੋਂ (ਰੋਪੜ)



# ਸ਼ੰਕਾ ਨਵਿਰਤੀ

ਸ਼ੰਕਾ : ਜਵਾਲਾ ਜੀ ਵਿਖੇ ਅਰਜਨ ਨਾਗੇ ਦੀ ਇੱਕ ਤੌੜੀ ਹੈ ਜਿਸਦੇ ਪਾਣੀ ਵਿਚੋਂ ਬੁਲਬਲੇ ਨਿਕਲਦੇ ਰਹਿੰਦੇ ਹਨ। ਹੱਥ ਪਾਇਆਂ ਪਾਣੀ ਠੰਢਾ ਹੈ ਤੇ ਅਗਰ ਉਸ ਤੌੜੀ ਵਿਚ ਚਾਵਲ ਆਦਿ ਸੁੱਟ ਦਿੱਤੇ ਜਾਣ ਤਾਂ ਦੋ ਮਿੰਟ ਵਿਚ ਉਬਲ ਜਾਂਦੇ ਹਨ। ਇਸ ਬਾਰੇ ਸਪਸ਼ਟ ਕਰੋ।

ਪ੍ਰਦੀਪ ਕੁਮਾਰ–ਮੋਗਾ।

–ਜਵਾਲਾ ਦੇਵੀ ਦੇ ਸਥਾਨ ਬਾਰੇ ਇਹ ਤਾਂ ਗੱਲ ਸਮਝ ਆ ਜਾਂਦੀ ਹੈ ਕਿ ਇਥੇ ਜਗ ਰਹੀਆਂ ਗੈਸਾਂ ਧਰਤੀ ਹੇਠਲੀ ਬਲਣਸ਼ੀਲ ਗੈਸ ਕਰਕੇ ਹਨ ਪਰ 'ਖੌਲਦਾ ਪਾਣੀ' ਜੋ ਕਿ ਉਪਰੋਂ ਤਾਂ ਉਬਲ ਰਿਹਾ ਲਗਦਾ ਹੈ ਪਰ ਹੱਥ ਪਾਉਣ ਤੇ ਠੰਡਾ ਹੈ। ਇਸਦਾ ਕੀ ਕਾਰਣ ਹੈ ?

ਮਹਿੰਦਰ ਪੁੰਜ–ਬੋਪਾ ਰਾਏ (ਜਲੰਧਰ)

ਨਵਿਰਤੀ : ਉਪਰੋਕਤ ਸ਼ੰਕੇ ਦੀ ਪੜਤਾਲ ਲਈ ਹੁਸ਼ਿਆਰ–ਪੁਰ ਜ਼ਿਲੇ ਵਿਚੋਂ ਤਰਕਸ਼ੀਲ ਸੁਸਾਇਟੀ ਦੇ ਤਿੰਨ ਮੈਂਬਰਾਂ ਅਮੀਰਜੀਤ, ਮਾਸਟਰ ਹਰਦਿਆਲ ਸਿੰਘ ਅਤੇ ਅਵਤਾਰ ਸਿੰਘ ਤੇ ਅਧਾਰਿਤ ਟੀਮ ਇਸ ਸਥਾਨ ਤੇ ਗਈ। ਉਹਨਾਂ ਵਲੋਂ ਇਸ ਬਾਰੇ ਜੋ ਰਿਪੋਰਟ ਤਿਆਰ ਕਰਕੇ ਭੇਜੀ ਗਈ ਉਹ ਪਾਠਕਾਂ ਦੀ ਜਾਣਕਾਰੀ ਲਈ ਹੇਠ ਦਿੱਤੀ ਜਾਂਦੀ ਹੈ।

ਜਵਾਲਾ ਜੀ ਅਤੇ ਚਿੰਤਪੂਰਨੀ ਦੇ ਸ਼ਰਧਾਲੂਆਂ ਵਿਚ ਇਹ ਰੀਤ ਪ੍ਰਚਲਿਤ ਹੈ ਕਿ ਕਿਸੇ ਵੀ ਭਗਤ ਨੇ ਜੇ ਚਿੰਤ–ਪੂਰਨੀ ਜਾਣਾ ਹੁੰਦਾ ਹੈ ਤਾਂ ਉਸਨੂੰ ਪਹਿਲਾਂ ਜਵਾਲਾ ਜੀ ਜਾਣਾ ਪੈਂਦਾ ਹੈ ਉਥੋਂ ਦਾ ਪਰਸ਼ਾਦ ਹੀ ਚਿੰਤਪੂਰਨੀ ਮਨਜ਼ੂਰ ਕਰਦੀ ਹੈ। ਅਜਿਹਾ ਨਾ ਕਰਨ ਵਾਲੇ ਨੂੰ ਮਾਤਾ ਐਕਸੀਡੈਂਟ ਜਾਂ ਮੌਤ ਦੀ ਸਜ਼ਾ ਦੇ ਦਿੰਦੀ ਹੈ। ਪਰ ਤਰਕਸ਼ੀਲ ਟੀਮ ਨੇ ਇਸ ਰੀਤ ਨੂੰ ਤੋੜਿਆ ਪਹਿਲਾਂ ਚਿੰਤਪੂਰਨੀ ਗਏ ਅਤੇ ਫਿਰ ਜਵਾਲਾ ਜੀ ਅਤੇ ਕਿਸੇ ਨੂੰ ਵੀ ਕੋਈ ਨੁਕਸਾਨ ਨਹੀਂ ਹੋਇਆ।

ਸਰਕਾਰੀ ਕਾਗਜ਼ਾਂ ਵਿਚ ਇਸ ਥਾਂ ਦਾ ਨਾਂ 'ਜਵਾਲਾ ਮੁਖੀ' ਹੈ ਅਤੇ ਇਹ ਹਿਮਾਚਲ ਪ੍ਰਦੇਸ਼ ਦੇ ਕਾਂਗੜਾ ਜ਼ਿਲੇ ਵਿਚ ਸਥਿਤ ਹੈ। ਧਰਤੀ ਹੇਠਲੀ ਬਲਣਸ਼ੀਲ ਗੈਸ ਦੇ ਇਸ ਸਥਾਨ ਤੇ ਥੋੜ੍ਹੀ ਥੋੜ੍ਹੀ ਮਾਤਰਾ ਵਿਚ ਰਿਸਦੇ ਰਹਿਣ ਕਾਰਣ ਅੱਗ ਦੀਆਂ ਲਾਟਾਂ ਪੈਦਾ ਹੁੰਦੀਆਂ ਹਨ। (ਨੋਟ ਕਰਨ ਵਾਲੀ ਗੱਲ ਹੈ ਕਿ ਅਸਾਮ ਵਿਚ ਪੈਟਰੋਲੀਅਮ ਪੈਦਾ ਕਰਨ ਵਾਲੇ ਖੇਤਰ ਵਿਚ ਇਸ ਤਰ੍ਹਾਂ ਦੀ ਗੈਸ ਬਹੁਤ ਵੱਡੀ ਮਾਤਰਾ ਵਿਚ ਬਲਦੀ ਹੈ ਪਰ ਸ਼ੁਕਰ ਹੈ ਕਿ ਉਥੇ ਇਸਨੂੰ ਦੈਵੀ ਸ਼ਕਤੀ ਨਾਲ ਨਹੀਂ ਜੋੜਿਆ ਗਿਆ)

ਮੰਦਰ ਦੀ ਉਤਪਤੀ– ਇਕ ਗਵਾਲਾ ਜੰਗਲ ਵਿਚ ਡੰਗਰ ਚਰਾ ਰਿਹਾ ਸੀ। ਉਸਨੇ ਪਰਬਤ ਵਿਚੋਂ ਲਾਟਾਂ ਨਿਕਲਦੀਆਂ ਦੇਖੀਆਂ। ਉਸਨੇ ਦੈਵੀ–ਸ਼ਕਤੀ ਸਮਝਕੇ ਰਾਜੇ ਨੂੰ ਸੂਚਨਾ ਦਿੱਤੀ। ਰਾਜੇ ਨੇ ਇਸ ਥਾਂ ਮੰਦਰ ਬਣਵਾ ਦਿੱਤਾ। ਬਾਦ ਵਿਚ ਪੁਜਾਰੀਆਂ ਨੇ ਇਸ ਮੰਦਰ ਦੇ ਮਿਥਿਹਾਸ ਨਾਲ ਤਿੰਨ ਚਾਰ ਕਹਾਣੀਆਂ ਜੋੜ ਦਿੱਤੀਆਂ ਅਤੇ ਕਹਾਣੀਆਂ ਨੂੰ ਘੜਨ ਤੇ ਮੰਦਰ ਨੂੰ ਵੱਧ ਤੋਂ ਵੱਧ ਅਲੌਕਿਕ ਬਣਾਉਣ ਦੀ ਕੋਈ ਕਸਰ ਬਾਕੀ ਨਹੀਂ ਛੱਡੀ।

ਮਿਥਿਹਾਸ : ਹਿੰਦੂ ਮਿਥਿਹਾਸ ਅਨੁਸਾਰ ਭਗਵਾਨ ਸ਼ਿਵ ਜੀ ਦੀ ਪਤਨੀ ਸਤੀ ਦੀ ਜੀਭ ਇਥੇ ਡਿਗੀ ਸੀ ਜਿਹੜੀ ਕਿ ਹੁਣ ਵੀ ਜਵਾਲਾ ਦੇ ਰੂਪ ਵਿਚ ਤੁਹਾਡੇ ਸਾਹਮਣੇ ਹੈ। ਸਤਯੁਗ ਆਉਣ ਤੇ ਫਿਰ ਕੰਨਿਆ ਦਾ ਰੂਪ ਧਾਰਨ ਕਰੇਗੀ। ਜਦ ਤੀਕ ਮਾਤਾ ਜਵਾਲਾ ਜੀ ਆਪਣੇ ਭਗਤਾਂ ਦੀਆਂ ਸਚੇ ਦਿਲੋਂ ਕੀਤੀਆਂ ਮਨੋਕਾਮਨਾਵਾਂ ਨੂੰ ਪੂਰੀਆਂ ਕਰੇਗੀ।

ਦੰਦ ਕਥਾ ਅਨੁਸਾਰ ਸਮਰਾਟ ਅਕਬਰ ਨੇ ਜਵਾਲਾ ਦੀ ਸ਼ਕਤੀ ਦੇਖਣ ਲਈ ਘੋੜੇ ਦੀ ਗਰਦਨ ਕਟਵਾ ਦਿੱਤੀ ਅਤੇ ਧਿਆਨੂੰ ਭਗਤ ਨੂੰ ਦੇਵੀ ਦੀ ਸ਼ਕਤੀ ਨਾਲ ਘੋੜੇ ਨੂੰ ਜ਼ਿੰਦਾ ਕਰਨ ਲਈ ਕਿਹਾ। ਧਿਆਨੂੰ ਨੇ ਮਾਤਾ ਨੂੰ ਬੇਨਤੀ ਕੀਤੀ ਅਤੇ ਆਪਣਾ ਸੀਸ ਕੱਟਕੇ ਮਾਤਾ ਦੇ ਭੇਂਟ ਕਰ ਦਿੱਤਾ। ਮਾਤਾ ਪ੍ਰਸੰਨ ਹੋ ਗਈ ਅਤੇ ਉਸਨੇ ਘੋੜੇ ਨੂੰ ਜ਼ਿੰਦਾ ਕਰ ਦਿੱਤਾ। ਅਕਬਰ ਹਿੰਦੂਆਂ ਦਾ ਮੰਦਰ ਖਤਮ ਕਰਵਾਉਣਾ ਚਾਹੁੰਦਾ ਸੀ। ਉਸਨੇ ਲੋਹੇ ਦੇ ਮੋਟੇ ਤਵੇ ਜਵਾਲਾ ਉਪਰ ਰੱਖ ਦਿਤੇ ਤਾਂ ਕਿ ਜਵਾਲਾ ਬੰਦ ਹੋ ਜਾਵੇ ਪਰ ਜਵਾਲਾ ਦੀ ਦਿਬ ਜੋਤੀ ਤਵੇ ਫੋੜ ਕੇ ਬਾਹਰ ਆ ਗਈ। ਫਿਰ ਅਕਬਰ ਨੇ ਨਹਿਰ ਦਾ ਪਾਣੀ ਉੱਪਰ ਗਿਰਾ ਦਿੱਤਾ। ਫਿਰ ਵੀ ਜੋਤੀ ਜਗਦੀ ਰਹੀ। (ਸਾਡੇ ਸਾਹਮਣੇ ਉਦੋਂ ਸਾਰੀ ਕਹਾਣੀ ਝੂਠੀ ਹੋ ਗਈ ਜਦੋਂ ਮਾਮੂਲੀ ਜਿਹੀ ਹਵਾ ਨਾਲ ਜੋਤ ਬੁਝ ਗਈ। ਪੁਜਾਰੀ ਨੇ ਫੁਰਤੀ ਨਾਲ ਦੁਬਾਰਾ ਤੀਲੀ ਲਾਈ)।

ਅਰਜਨ ਨਾਗਾ : ਸਿੱਧ ਅਰਜਨ ਨਾਗਾ ਗੋਰਖ ਦਾ ਚੇਲਾ ਸੀ। ਜਵਾਲਾ ਜੀ ਨੇ ਦੇਵਤਿਆਂ ਨੂੰ ਜੱਗ ਕਰਨਾ ਸੀ। ਉਸ ਨੇ ਗੋਰਖ ਨੂੰ ਚਾਵਲ ਲਿਆਉਣ ਲਈ ਕਿਹਾ। ਗੋਰਖ ਚਾਵਲ ਲੈਣ ਨਿਪਾਲ ਗਿਆ ਅਤੇ ਉਸਦੀ ਸਮਾਧੀ ਲੱਗ ਗਈ। ਇੰਨੇ ਨੂੰ ਕਲਯੁਗ ਆ ਗਿਆ। ਜੁਆਲਾ ਨੇ ਅਰਜਨ ਨੂੰ ਕਿਹਾ ਕਿ ਤੂੰ ਦੇਖ ਕਿ ਗੋਰਖ ਅਜੇ ਤੀਕ ਨਹੀਂ ਆਇਆ ਸੈਂਕੜੇ ਵਰਸ਼ ਬੀਤ ਗਏ ਹਨ। ਤਾਂ ਉਸਨੇ ਕਿਹਾ ਕਿ ਗੋਰਖ ਜੀ ਕਹਿੰਦੇ ਹਨ ਕਿ ਮੈਂ ਕਲਯੁਗ ਵਿਚ ਨਹੀਂ ਆ ਸਕਦਾ। ਉਸਨੇ ਉੱਥੇ ਪੱਥਰ ਦਾ ਰੂਪ ਧਾਰਨ ਕਰ ਲਿਆ ਹੈ। ਤਾਂ ਜੁਆਲਾ ਨੇ ਅਰਜਨ ਨੂੰ ਕਿਹਾ ਕਿ ਤੂੰ ਵੀ ਹੁਣ ਪੱਥਰ ਦਾ ਰੂਪ ਧਾਰਨ ਕਰ ਲੈ। ਉਸਨੇ ਪਾਣੀ ਦਾ ਛਿੱਟਾ ਦਿਤਾ ਅਤੇ ਅਰਜਨ ਨਾਗੇ ਨੇ ਵੀ ਪੱਥਰ ਦਾ ਰੂਪ ਧਾਰਨ ਕਰ ਲਿਆ। ਇਹ ਸੰਖੇਪ ਕਥਾ ਸਾਨੂੰ ਉਥੋਂ ਦੇ ਪੁਜਾਰੀ ਨੇ ਸੁਣਾਈ।

ਅਸੀਂ ਪੁਜਾਰੀ ਨੂੰ ਸਵਾਲ ਕੀਤਾ ਕਿ ਅਸੀਂ ਸੁਣਿਆਂ ਹੈ ਕਿ ਇਥੇ ਠੰਡੇ ਪਾਣੀ ਵਿਚ ਚਾਵਲ ਦੋ ਮਿੰਟ ਵਿਚ ਉਬਲ ਜਾਂਦੇ ਹਨ। ਪੁਜਾਰੀ ਨੇ ਕਿਹਾ ਕਿ ਜਦੋਂ ਸਤਯੁਗ ਆਵੇਗਾ ਗੋਰਖ ਨਾਥ ਚਾਵਲ ਲੈਕੇ ਆਵੇਗਾ ਉਹ ਚਾਵਲ ਉਬਲਣਗੇ। ਤੁਹਾਡੇ ਚਾਵਲ ਨਹੀਂ ਉਬਲਣਗੇ।

ਫਿਰ ਉਹ ਸਾਨੂੰ ਅਰਜਨ ਨਾਗੇ ਦੀ ਕੁੰਡ ਦਿਖਾਉਣ ਲਈ ਹੇਠਾਂ ਲੈ ਗਿਆ। ਹੇਠਾਂ ਕੁੰਡ ਵਿਚ ਪਾਣੀ 'ਖੌਲਦਾ' ਸੀ। ਪੁਜਾਰੀ ਨੇ ਮੰਤਰ ਪੜ੍ਹਿਆ ਅਤੇ ਸਾਨੂੰ ਦੱਸਿਆ ਕਿ ਜੁਆਲਾ ਜੀ ਦੀ ਸ਼ਕਤੀ ਨਾਲ ਪਾਣੀ ਉਬਲਦਾ ਹੈ ਪਰ ਗੋਰਖ ਜੀ ਦੀ ਸ਼ਕਤੀ ਨਾਲ ਪਾਣੀ ਠੰਡਾ ਹੈ। ਉਸਨੇ ਪਾਣੀ ਦਾ ਛਿੱਟਾ ਦਿੱਤਾ, ਪਾਣੀ ਠੰਡਾ ਸੀ। ਫਿਰ ਉਸਨੇ ਮਾਤਾ ਦੀ ਦੂਜੀ ਸ਼ਕਤੀ ਦਿਖਾਈ। ਅਰਜਨ ਨਾਗੇ ਦੀ ਕੁੰਡ ਤੋਂ ਛੇ ਕੁ ਇੰਚ ਦੀ ਦੂਰੀ ਤੇ ਇਹ ਜੁਆਲਾ ਦਾ ਮੁੱਖ ਹੈ। ਇਥੇ ਪੁਜਾਰੀ ਨੇ ਇਕ ਮੰਤਰ ਪੜ੍ਹਿਆ ਅਤੇ ਇਕ ਤੀਲੀ ਜਲਾ ਕੇ ਉਸ ਖਾਲੀ ਥਾਂ ਦੇ ਨਜ਼ਦੀਕ ਲਿਜਾਣ ਤੇ ਅੱਗ ਦਾ ਭਬੂਕਾ ਨਿਕਲਿਆ। ਸਭ ਹੈਰਾਨ ਹੋ ਗਏ। ਪੁਜਾਰੀ ਨੇ ਦੱਸਿਆ ਇਹ ਮਾਤਾ ਜੁਆਲਾ ਹੈ। ਇੱਥੇ ਆਪਣੇ ਭਗਤਾਂ ਨੂੰ ਦਰਸ਼ਨ ਦਿੰਦੀ ਹੈ।

ਤਰਕਸ਼ੀਲ ਟੀਮ (ਅਮੀਰਜੀਤ, ਮਾਸਟਰ ਹਰਦਿਆਲ ਸਿੰਘ, ਅਵਤਾਰ ਸਿੰਘ) ਸੋਚ ਵਿਚਾਰ ਕਰਨ ਲਈ ਪੱਖੇ ਹੇਠਾਂ ਬੈਠ ਗਈ। ਕੁਝ ਨੁਕਤੇ ਵਿਚਾਰਨ ਤੋਂ ਬਾਦ ਟੀਮ ਨੇ ਪੁਜਾਰੀ ਨੂੰ ਦੁਵਾਰਾ ਮਾਤਾ ਦੇ ਦਰਸ਼ਨ ਕਰਨ ਦੀ ਬੇਨਤੀ ਕੀਤੀ।

ਪੁਜਾਰੀ ਸਹਿਮਤ ਸੀ। ਇਸ ਵਾਰ ਮਾਸਟਰ ਹਰਦਿਆਲ ਸਿੰਘ ਨੇ ਸਭ ਤੋਂ ਪਹਿਲਾਂ ਜਾ ਕੇ ਕੁੰਡ ਵਿਚ ਹੱਥ ਪਾ ਲਿਆ। ਪੁਜਾਰੀ ਸਭ ਤੋਂ ਪਿੱਛੇ ਸੀ, ਜਿਸ ਕਰਕੇ ਇਸ ਵਾਰੀ ਮਨ੍ਹਾ ਨਹੀਂ ਕਰ ਸਕਿਆ। (ਪੁਜਾਰੀ ਆਮ ਤੌਰ ਤੇ ਪਾਣੀ ਨੂੰ ਹੱਥ ਨਹੀਂ ਲਾਉਣ ਦਿੰਦੇ। ਮਾਸਟਰ ਹਰਦਿਆਲ ਸਿੰਘ ਇਕ ਵਾਰ ਪਹਿਲਾਂ ਵੀ ਇਥੇ ਆਏ ਸਨ ਉਦੋਂ ਵੀ ਪੁਜਾਰੀ ਨੇ ਪਾਣੀ ਨੂੰ ਹੱਥ ਨਹੀਂ ਸੀ ਲਾਉਣ ਦਿਤਾ)

ਇੰਨੇ ਚਿਰ ਬਾਅਦ ਕੁਝ ਹੋਰ ਨਵੇਂ ਸ਼ਰਧਾਲੂ ਆ ਗਏ। ਪੁਜਾਰੀ ਨੇ ਫਿਰ ਉਹੀ ਐਕਟਿੰਗ ਦੁਹਰਾਈ। ਹੁਣ ਸਾਡੇ ਮਨ ਵਿਚ ਕੋਈ ਭੁਲੇਖਾ ਬਾਕੀ ਨਹੀਂ ਸੀ ਰਹਿ ਗਿਆ। ਅਸੀਂ ਬਾਹਰ ਆ ਗਏ। ਪੁਜਾਰੀ ਤੋਂ ਇਤਿਹਾਸ ਪੁੱਛਿਆ। ਪੁਜਾਰੀ ਨੇ ਪਹਿਲਾਂ ਲਿਖੀ ਕਹਾਣੀ ਦੁਹਰਾਈ। ਉਸਨੂੰ ਅਸੀਂ ਸੁਆਲ ਕੀਤਾ ਕਿ ਪਾਣੀ ਨੂੰ ਤਾਂ ਅਸੀਂ ਦੇਖ ਲਿਆ, ਉਹ ਉਬਲਦਾ ਨਹੀਂ ਠੰਡਾ ਹੀ ਹੈ ਅਤੇ ਅੱਗ ਵਾਲਾ ਟਰਿੱਕ ਕੀ ਹੈ। ਪੁਜਾਰੀ ਹੱਸ ਪਿਆ, "ਮਾਤਾ ਦੀ ਸ਼ਕਤੀ ਹੈ" ਉਸ ਬੇਸ਼ਰਮੀ ਨਾਲ ਉਤਰ ਦਿਤਾ। ਅਸੀਂ ਦੁਆਰਾ ਸੁਆਲ ਕੀਤਾ ਕਿ ਅੱਗ ਕਿਸ ਤਰਾਂ ਲਾਈ ਸੀ ? ਉਸਨੇ ਕਿਹਾ ਕਿ ਇਕ ਛੋਟਾ ਜਿਹਾ ਮੰਤਰ ਪੜ੍ਹੀਦੈ, ਉਸ ਨਾਲ ਮਾਤਾ ਦਰਸ਼ਨ ਦਿੰਦੀ ਹੈ। ਅਸੀਂ ਕਿਹਾ ਕਿ ਅਸੀਂ ਬਿਨਾਂ ਮੰਤਰ ਪੜ੍ਹਿਆਂ ਅੱਗ ਲਾਕੇ ਦੇਖ ਲਈਏ। "ਸਾਡੀ ਕੀ ਲੋੜ ਰਹਿ ਜੂ ਇਥੇ ਜੇ ਇਉਂ ਟੈਸਟ ਦੇ ਦਿੱਤਾ ?" ਇਸੇ ਦਾ ਨਾਂ ਬਰਿੰਦਾ ਬਨ ਹੈ।" ਪੁਜਾਰੀ ਦਾ ਉੱਤਰ ਸੀ। ਮਤਲਬ ਸਪਸ਼ਟ ਸੀ। ਇਹ ਤਾਂ ਹੇਰਾਫੇਰੀ ਸੀ ਜਿਸ ਕਾਰਨ ਸਾਰੇ ਪੁਜਾਰੀਆਂ ਦੀ ਰੋਟੀ ਦਾ ਵਸੀਲਾ ਸੀ। ਉਸਦਾ ਪੁਜਾਰੀ ਸਾਥੀ ਵੀ ਜੋ ਕਿ ਸਾਡੀ ਗਲਬਾਤ ਸੁਣ ਰਿਹਾ ਸੀ ਇੰਨੇ ਨੂੰ ਨੇੜੇ ਆ ਗਿਆ। ਉਸਨੇ ਕਿਹਾ ਕਿ ਤੁਸੀਂ ਪਹਿਲੇ ਵਿਅਕਤੀ ਹੋ ਜਿਨ੍ਹਾਂ ਨੇ ਪਰਖ ਦੀ ਗੱਲ ਕੀਤੀ ਹੈ ਅੱਜ ਤੀਕ ਕਿਸੇ ਵੀ ਇੱਕ ਵਿਅਕਤੀ ਨੇ ਤੁਹਾਡੇ ਵਾਲਾ ਸੁਆਲ ਨਹੀਂ ਕੀਤਾ ਸੀ।

ਸਧਾਰਨ ਟਰਿੱਕ :- ਅਸਲ ਵਿੱਚ ਭਬੂਕਾ ਨਿਕਲਣ ਦੀ ਥਾਂ ਤੇ ਇਕ ਛੋਟਾ ਜਿਹਾ ਸੁਰਾਖ਼ ਹੈ। ਜਿਥੋਂ ਥੋੜ੍ਹੀ ਮਾਤਰਾ ਵਿਚ ਗੈਸ ਰਿਸਦੀ ਰਹਿੰਦੀ ਹੈ। ਉਸ ਤੋਂ 2 ਇੰਚ ਹੇਠਾਂ ਪਾਣੀ ਦੀ ਛੋਟੀ ਕੁੰਡ ਹੈ। ਉਸ ਰਿਸਦੀ ਗੈਸ ਨੂੰ ਲਗਾਤਾਰ ਬਲਦੀ ਨਹੀਂ ਰੱਖਿਆ ਜਾਂਦਾ। ਸ਼ਰਧਾਲੂਆਂ ਦੇ ਇਕ ਗਰੁੱਪ ਤੋਂ ਦੂਜੇ ਗਰੁੱਪ ਦੇ ਸਮੇਂ ਦੀ ਵਿਥ 15 ਤੂ ਮਿੰਟ ਹੋ ਜਾਂਦੀ ਹੈ। ਇੰਨੇ ਸਮੇਂ ਵਿੱਚ ਗੈਸ ਰਿਸ ਰਿਸ ਕੇ ਹਵਾ ਵਿਚ ਜਮ੍ਹਾਂ ਹੁੰਦੀ ਰਹਿੰਦੀ ਹੈ। ਜਦੋਂ ਪੁਜਾਰੀ ਤੀਲੀ ਨਾਲ ਅੱਗ ਦਿੰਦਾ ਹੈ ਤਾਂ ਹਵਾ ਵਿੱਚ ਰਿਸੀ ਗੈਸ ਭਬੂਕੇ ਦੇ ਰੂਪ ਵਿੱਚ ਬਲਕੇ ਛੋਟੀ ਜੋਤ ਰਹਿ ਜਾਂਦੀ ਹੈ। ਜਿਥੇ ਛੋਟਾ ਛੇਕ ਹੁੰਦਾ ਹੈ ਪੁਜਾਰੀ ਫੁਰਤੀ ਨਾਲ ਉਸ ਥਾਂ ਤੇ ਜੋਤ ਨੂੰ ਪਾਣੀ ਦਾ ਛਿੱਟਾ ਦੇ ਕੇ ਬੁਝਾ ਦਿੰਦਾ ਹੈ ਤਾਂ ਕਿ ਉਪਰ ਵਾਲੇ ਗਰੁੱਪ ਪੁੱਜਣੇ ਤੀਕ ਗੈਸ ਰਿਸ ਰਿਸ ਕੇ ਹਵਾ ਵਿੱਚ ਇਕੱਠੀ ਹੋ ਜਾਵੇ। ਉਹੀ ਟਰਿੱਕ ਦੁਹਰਾਉਣ ਲਈ।

ਪਾਣੀ ਦਾ ਖੌਲਣਾ :- ਕੁੰਡ ਦੇ ਅੰਦਰਲੇ ਹਿੱਸੇ ਵਿੱਚ 3-4 ਸੁਰਾਖ ਹਨ ਜਿੱਥੋਂ ਗੈਸ ਰਿਸਦੀ ਹੈ। ਕੁੰਡ ਦੇ ਪਾਣੀ ਦਾ ਲੈਵਲ ਉਨ੍ਹਾਂ ਛੇਕਾਂ ਤੋਂ ਉਪਰ ਰੱਖਿਆ ਜਾਂਦਾ ਹੈ। ਪੱਥਰਾਂ ਵਿਚੋਂ ਰਿਸਣ ਵਾਲੀ ਗੈਸ ਨੂੰ ਪਾਣੀ ਵਿੱਚੋਂ ਗੁਜ਼ਰਨਾ ਪੈਂਦਾ ਹੈ ਜਿਸ ਕਾਰਨ ਬੁਲਬੁਲੇ ਪੈਦਾ ਹੁੰਦੇ ਹਨ ਅਤੇ ਸ਼ਰਧਾਲੂਆਂ ਨੂੰ ਪਾਣੀ ਨੂੰ ਉਬਲਣ ਦਾ ਭੁਲੇਖਾ ਪਾਉਂਦੇ ਹਨ। ਬਾਕੀ ਚੋਲਾਂ ਦੇ ਰਿੱਝਣ ਬਾਰੇ ਜਿਸ ਤਰ੍ਹਾਂ ਪਹਿਲਾਂ ਜਿਕਰ ਆ ਚੁੱਕਾ ਹੈ ਸਿਰਫ ਪ੍ਰਚਾਰੀ ਗਈ ਮਿੱਥ ਹੀ ਹੈ।

—ਅਮੀਰਜੀਤ

●

## ਜੀਵਨ ਸਾਥਣ ਦੀ ਲੋੜ

ਅਨੁਸੂਚਿਤ ਜਾਤੀ ਨਾਲ ਸਬੰਧਿਤ, ਮੈਟ੍ਰਿਕ ਪਾਸ, ਉਮਰ 24 ਸਾਲ, ਕੱਦ 5'-8" ਆਪਣੀ ਮੈਡੀਕਲ ਪ੍ਰੈਕਟਿਸ ਕਰ ਰਹੇ ਤਰਕਸ਼ੀਲ ਸੁਸਾਇਟੀ ਦੇ ਸੂਬਾ ਕਮੇਟੀ ਮੈਂਬਰ ਨੂੰ ਇਕ ਤਰਕਸ਼ੀਲ ਵਿਚਾਰਾਂ ਵਾਲੀ, ਚੇਤਨ ਅਤੇ ਅੰਤਰ ਜਾਤੀ ਵਿਆਹ ਦੀ ਚਾਹਵਾਨ ਲੜਕੀ ਦੀ ਜਰੂਰਤ ਹੈ। ਮੈਡੀਕਲ ਕਿੱਤੇ ਨਾਲ ਸੰਬਧਿਤ ਕੁੜੀ ਨੂੰ ਤਰਜੀਹ ਦਿੱਤੀ ਜਾਵੇਗੀ।

ਚਾਹਵਾਨ ਸਾਥੀ ਹੇਠ ਲਿਖੇ ਪਤੇ ਤੇ ਮਿਲਣ ਜਾਂ ਲਿਖਣ

ਮਾਸਟਰ ਸੁਖਦੇਵ ਮਾਹੀ
ਮਹੱਲਾ ਬਾਬਾ ਗਧੀਆ
ਪਲਾਹੀ ਰੋਡ, ਫਗਵਾੜਾ।

●



## ਵਿਆਹ ਸਬੰਧੀ ਇਸ਼ਤਿਹਾਰ

ਵਿਗਿਆਨਿਕ ਵਿਚਾਰ ਵਿਚ ਵਿਆਹ ਸਬੰਧੀ ਇਸ਼ਤਿਹਾਰ ਪ੍ਰਕਾਸ਼ਿਤ ਕਰਨ ਦੇ ਮਸਲੇ ਨੂੰ ਤਰਕਸ਼ੀਲ ਸੁਸਾਇਟੀ ਦੇ ਸਲਾਨਾ ਇਜਲਾਸ ਵਿਚ ਵਿਚਾਰਨ ਉਪਰੰਤ ਇਹ ਫੈਸਲਾ ਕੀਤਾ ਗਿਆ ਕਿ ਮੈਗਜੀਨ ਵਿਚ ਕੇਵਲ ਉਹਨਾਂ ਵਿਅਕਤੀਆਂ ਦੇ ਇਸ਼ਤਿਹਾਰ ਪ੍ਰਕਾਸ਼ਿਤ ਕੀਤੇ ਜਾ ਸਕਦੇ ਹਨ ਜੋ ਦਾਜ-ਦਹੇਜ ਤੋਂ ਬਗੈਰ ਅਤੇ ਜਾਤਪਾਤ, ਧਰਮ ਆਦਿ ਦੇ ਬੰਧਨ ਤੋੜ ਕੇ ਤਰਕਸ਼ੀਲ ਢੰਗ ਨਾਲ ਵਿਆਹ ਕਰਵਾ ਸਕਦੇ ਹੋਣ। ਕਿਸੇ ਗਲਤ ਵਿਅਕਤੀ ਦਾ ਇਸ਼ਤਿਹਾਰ ਪ੍ਰਕਾਸ਼ਿਤ ਨਾ ਹੋਵੇ ਇਸ ਲਈ ਇਹ ਤਹਿ ਕੀਤਾ ਗਿਆ ਕਿ ਇਸ਼ਤਿਹਾਰ ਸੁਸਾਇਟੀ ਮੈਂਬਰਾਂ ਵਲੋਂ ਹੀ ਭੇਜੇ ਜਾਣ। ਇਸ਼ਤਿਹਾਰ ਮੈਗਜੀਨ ਨੂੰ ਸਿੱਧੇ ਭੇਜਣ ਦੀ ਬਜਾਏ ਸੁਸਾਇਟੀ ਦੀਆਂ ਇਕਾਈਆਂ ਰਾਹੀਂ ਭੇਜੇ ਜਾਣ। ਕੁੱਝ ਪਹਿਲਾਂ ਪ੍ਰਾਪਤ ਇਸ਼ਤਿਹਾਰ ਉਪਰੋਕਤ ਸ਼ਰਤਾਂ ਪੂਰੀਆਂ ਨਾ ਕਰਦੇ ਹੋਣ ਕਰਕੇ ਪ੍ਰਕਾਸ਼ਿਤ ਨਹੀਂ ਕੀਤੇ ਜਾ ਸਕਣਗੇ। ਸੋ ਉਹਨਾਂ ਵਿਅਕਤੀਆਂ ਤੋਂ ਅਸੀਂ ਖਿਮਾਂ ਚਾਹਾਂਗੇ।

●

## ਵਿਗਿਆਨਕ ਵਿਚਾਰ ਲਈ ਵਿਸ਼ੇਸ਼ ਫੰਡ ਮੁਹਿੰਮ

ਤਰਕਸ਼ੀਲ ਸੋਸਾਇਟੀ ਦੀ ਸੂਬਾ ਕਮੇਟੀ ਵਲੋਂ ਆਪਣੀ ਪਿਛਲੀ ਮੀਟਿੰਗ ਵਿਚ ਫੈਸਲਾ ਕੀਤਾ ਗਿਆ ਸੀ ਕਿ ਮੈਗਜੀਨ ਨੂੰ ਆਰਥਿਕ ਤੌਰ ਤੇ ਪੱਕੇ ਪੈਰੀਂ ਕਰਨ ਲਈ ਵਿਸੇਸ਼ ਫੰਡ ਮੁਹਿੰਮ ਚਲਾ ਕੇ 10,000 ਰੁਪੈ ਇਕੱਠੇ ਕੀਤੇ ਜਾਣ। ਇਸ ਤਰ੍ਹਾਂ ਜਮ੍ਹਾਂ ਕੀਤੇ ਮੁਢਲੇ ਸਰਮਾਏ ਦੀ ਅਣਹੋਂਦ ਵਿਚ ਹਰ ਅੰਕ ਛਪਵਾਉਣ ਸਮੇਂ ਸਬੰਧਿਤ ਮੈਂਬਰਾਂ ਨੂੰ ਕਾਫੀ ਭੱਜ ਨੱਠ ਕਰਕੇ ਪੈਸੇ ਇਕੱਠੇ ਕਰਨੇ ਪੈਂਦੇ ਹਨ ਕਿਉਂਕਿ ਹਰ ਸਮੇਂ ਕਾਫੀ ਮੈਗਜੀਨ ਮਾਰਕੀਟ ਵਿਚ ਹੀ ਪਿਆ ਹੁੰਦਾ ਹੈ ਜਿਸਦੇ ਪੈਸੇ ਬਾਅਦ ਵਿਚ ਪ੍ਰਾਪਤ ਹੁੰਦੇ ਹਨ। ਇਸ ਨਾਲ ਜਿਥੇ ਸੰਪਾਦਕੀ ਅਤੇ ਪ੍ਰਬੰਧਕੀ ਬੋਰਡ ਦੇ ਮੈਂਬਰਾਂ ਦਾ ਕਾਫੀ ਸਮਾਂ ਅਤੇ ਸ਼ਕਤੀ ਬਰਬਾਦ ਹੁੰਦੇ ਹਨ ਉਥੇ ਮੈਗਜੀਨ ਦੇ ਸਮੇਂ ਸਿਰ ਨਿਕਲਣ ਵਿਚ ਵੀ ਰੁਕਾਵਟ ਪੈਂਦੀ ਹੈ। ਇਸ ਮੁਹਿੰਮ ਨੂੰ ਇਜਲਾਸ ਵਲੋਂ ਵੀ ਪ੍ਰਵਾਨਗੀ ਦਿੱਤੀ ਗਈ ਅਤੇ 15 ਦਸੰਬਰ ਤੱਕ ਇਸ ਟੀਚੇ ਨੂੰ ਪੂਰਾ ਕਰਨ ਲਈ ਜਿੰਮੇਵਾਰੀਆਂ ਲਈਆਂ ਗਈਆਂ। ਇਹ ਸਾਡੇ ਲਈ ਉਤਸ਼ਾਹ ਵਾਲੀ ਗੱਲ ਹੈ ਕਿ ਕ੍ਰਿਸ਼ਨ ਲਾਲ ਬਰਗਾੜੀ ਵਲੋਂ ਆਪਣੇ ਜਿੰਮੇ ਲਏ ਟੀਚੇ ਨਾਲੋਂ ਵੱਧ ਰੁਪਏ ਇਕੱਲੀ ਬਰਗਾੜੀ ਇਕਾਈ ਵਲੋਂ ਇਕੱਠੇ ਕਰਕੇ ਭੇਜੇ ਜਾ ਚੁੱਕੇ ਹਨ। ਬਰਗਾੜੀ ਇਕਾਈ ਰਾਹੀਂ ਆਈ ਸਹਾਇਤਾ ਦਾ ਵੇਰਵਾ ਇਸ ਪ੍ਰਕਾਰ ਹੈ।

1 ਕਾਮਰੇਡ ਬਲਵੰਤ ਸਿੰਘ ਪਿੰਡ ਵਾਂਦਰ ਵਲੋਂ ਆਪਣੀ ਲੜਕੀ ਕਿਰਨਜੀਤ ਦੇ ਦਸਵੇਂ ਜਨਮ ਦਿਨ ਤੇ ਦਿੱਤੇ ਗਏ ... 200 ਰੁਪਏ
2 ਮਾਸਟਰ ਪੂਰਨ ਸਿੰਘ ਪਿੰਡ ਸਰਾਵਾਂ (ਜ਼ਿਲਾ ਫਰੀਦਕੋਟ) ... 150
3 ਪਿੰਡ ਸਰਾਵਾਂ ਦੇ ਅਗਾਂਹਵਧੂ ਨੌਜਵਾਨਾਂ ਵਲੋਂ ... 150
4 ਹਰਬੰਸ ਕੌਰ ਨੇੜੇ ਜੈਤੋ ਚੁੰਗੀ ਕੋਟਕਪੂਰਾ ਵਲੋਂ ਆਪਣੇ ਭਤੀਜੇ ਦੇ ਜਨਮ ਦੀ ਖੁਸ਼ੀ ਵਿਚ ... 125
5 ਬਲਤੇਜ ਸਿੰਘ ਵਾਂਦਰ ਮੈਂਬਰ ਤਰਕਸ਼ੀਲ ਸੁਸਾਇਟੀ ਬਰਗਾੜੀ ... 100
6 ਸ਼ਿਵਰਾਜ ਸਿੰਘ ਮੈਂਬਰ ਤਰਕਸ਼ੀਲ ਸੁਸਾਇਟੀ ਬਰਗਾੜੀ ... 100
7 ਗੁਰਵਿੰਦਰ ਸਿੰਘ 'ਪੱਪੀ' ਪਿੰਡ ਵਾਂਦਰ ਜ਼ਿਲਾ ਫਰੀਦਕੋਟ ... 100
8 ਹਰਬੰਸ ਸਿੰਘ ਪਿੰਡ ਰੋਮਾਨਾ ਅਲਬੇਲ ਸਿੰਘ ... 100

ਇਸਤੋਂ ਬਿਨਾਂ ਬਾਘਾ ਪੁਰਾਣਾ ਇਕਾਈ ਵਲੋਂ 500 ਰੁਪੈ, ਲੱਖੇਵਾਲੀ ਇਕਾਈ ਵਲੋਂ 300 ਰੁਪੈ ਅਤੇ ਰੋਪੜ ਜ਼ਿਲੇ ਵਲੋਂ 300 ਰੁਪੈ ਇਕੱਠੇ ਕਰਕੇ ਭੇਜੇ ਜਾ ਚੁੱਕੇ ਹਨ ਜਿਨ੍ਹਾਂ ਦੇ ਵੇਰਵੇ ਦੀ ਸਾਨੂੰ ਉਡੀਕ ਹੈ।

●

## ਅਗਲੇ ਅੰਕ ਵਿੱਚ

ਭਾਰਤ ਦੇ ਕੁਝ ਪਛੜੇ ਹਿੱਸਿਆਂ ਵਿੱਚ ਡੈਣ ਪ੍ਰਥਾ ਦੇ ਅੰਧਵਿਸ਼ਵਾਸ਼ ਤਹਿਤ ਕੀਤੇ ਦਿਲ ਕੰਬਾਊ ਜ਼ੁਲਮਾਂ ਬਾਰੇ ਇੱਕ ਲੇਖ 'ਮਧਯੁੱਗੀ ਸੰਸਕਾਰਾਂ 'ਚ ਜਕੜਿਆ ਭਾਰਤ'

—ਲੇਖਕ ਜਸਮੇਲ ਨਿਰਭਿੰਦਰ

'ਰੈਸ਼ਨਲਿਜ਼ਮ ਬਨਾਮ ਮਾਰਕਸਵਾਦ' ਬਾਰੇ

# ਪ੍ਰਤੀਕਰਮ

[ਵਿਗਿਆਨਕ ਵਿਚਾਰ ਦੇ ਸਤੰਬਰ ਅੰਕ ਵਿਚ ਰੈਸ਼ਨਲਿਜ਼ਮ ਅਤੇ ਮਾਰਕਸਵਾਦ ਦੇ ਆਪਸੀ ਸਬੰਧਾਂ ਬਾਰੇ ਚਰਚਾ ਛੇੜਦਾ ਇਕ ਪੇਪਰ ਪ੍ਰਕਾਸ਼ਿਤ ਹੋਇਆ ਸੀ। ਰਾਜਿੰਦਰ ਪਾਲ ਵਲੋਂ ਲਿਖੇ ਇਸ ਪੇਪਰ ਉਪਰ 18 ਸਤੰਬਰ ਨੂੰ ਧੂਰੀ ਵਿਚ ਸੈਮੀਨਾਰ ਦੌਰਾਨ ਬਹਿਸ ਵਿਚਾਰ ਕੀਤੀ ਗਈ ਸੀ। ਇਸੇ ਵਿਚਾਰ ਚਰਚਾ ਨੂੰ ਅੱਗੇ ਤੋਰਦੇ ਹੋਏ ਇਸ ਅੰਕ ਵਿਚ ਇਸ ਮਸਲੇ ਬਾਰੇ ਚਰਨਜੀਤ ਖੋਟੇ ਦੇ ਵਿਚਾਰ ਪ੍ਰਕਾਸ਼ਿਤ ਕੀਤੇ ਜਾ ਰਹੇ ਹਨ]

ਕੁੱਲ ਮਿਲਾ ਕੇ ਜਿਥੇ ਇਹ ਲੇਖ ਜਾਣਕਾਰੀ ਭਰਪੂਰ ਸੀ ਉਥੇ ਮੇਰੇ ਵਲੋਂ ਉਠਾਏ ਹੇਠ ਲਿਖੇ ਨੁਕਤੇ ਲੇਖਕ ਨਾਲ ਮੇਲ ਨਹੀਂ ਖਾਂਦੇ।

(1) ਰੈਸ਼ਨਲਿਜ਼ਮ ਇਕ ਵਿਧੀ ਹੈ ਜਿਸ ਰਾਹੀਂ ਅਸੀਂ ਵਿਗਿਆਨਿਕ ਤੌਰ ਤੇ ਸਿੱਧ ਹੋ ਚੁੱਕੇ ਤਜਰਬਿਆਂ ਨੂੰ ਅਪਣਾਉਂਦੇ/ਵਰਤਦੇ ਹੋਏ ਕਿਸੇ ਮਸਲੇ ਦੀ ਤਹਿ ਤਕ ਪਹੁੰਚਣ ਦੀ ਕੋਸ਼ਿਸ਼ ਕਰਦੇ ਹਾਂ। ਦੂਸਰੇ ਸ਼ਬਦਾਂ ਵਿਚ ਜਿੰਨੀ ਦੇਰ ਤਕ ਕੋਈ ਵਿਅਕਤੀ ਕਿਸੇ ਮਸਲੇ ਪ੍ਰਤੀ ਵਿਗਿਆਨਿਕ ਪਹੁੰਚ ਅਪਣਾਉਂਦਾ ਹੈ ਉਹ ਉਨੀ ਦੇਰ ਤਕ ਹੀ ਰੈਸ਼ਨਲਿਸਟ ਰਹਿੰਦਾ ਹੈ। ਜਦੋਂ ਉਹ ਵਿਗਿਆਨਿਕ ਵਿਧੀ ਤਿਆਗ ਦਿੰਦਾ ਹੈ ਅਤੇ ਗੈਰ ਵਿਗਿਆਨਿਕ ਤਰੀਕਿਆਂ ਦੀ ਵਰਤੋਂ ਕਰਦਾ ਹੈ। ਉਦੋਂ ਉਹ ਰੈਸ਼ਨਲਿਸਟ ਨਹੀਂ ਹੁੰਦਾ। ਇਕ ਮਾਰਕਸਵਾਦੀ ਤਾਂ ਹਮੇਸ਼ਾਂ ਹੀ ਰੈਸ਼ਨਲਿਸਟ ਹੁੰਦਾ ਹੈ ਜਦੋਂ ਕਿ ਇੱਕ ਆਮ ਆਦਮੀ ਸਮਾਜ, ਸਮੇਂ ਅਤੇ ਸਥਾਨ ਮੁਤਾਬਿਕ ਕਿਤੇ ਰੈਸ਼ਨਲਿਸਟ ਹੈ ਕਿਤੇ ਨਹੀਂ। ਉਦਾਹਰਣ ਦੇ ਤੌਰ ਤੇ ਜਦੋਂ ਇੱਕ ਆਮ ਆਦਮੀ ਕਹਿੰਦਾ ਹੈ 'ਹਵਾ ਵਿਚ ਆਕਸੀਜਨ ਹੁੰਦੀ ਹੈ' ਤਾਂ ਉਹ ਰੈਸ਼ਨਲਿਸਟ ਦੇ ਤੌਰ ਤੇ ਵਿਚਰ ਰਿਹਾ ਹੁੰਦਾ ਹੈ। ਪਰ ਜਦੋਂ ਉਹ ਕਹਿੰਦਾ ਹੈ 'ਆਕਸੀਜਨ ਸਿਰਫ ਹਵਾ ਵਿਚ ਹੀ ਹੁੰਦੀ ਹੈ' ਉਦੋਂ ਉਹ ਰੈਸ਼ਨਲਿਸਟ ਨਹੀਂ ਹੁੰਦਾ।

ਇਸੇ ਤਰਾਂ ਜਦੋਂ ਇੱਕ ਬੁੱਧੀਜੀਵੀ ਕਹਿੰਦਾ ਹੈ 'ਪਦਾਰਥ ਅਤੇ ਚੇਤਨਤਾ ਦਾ ਦਵੰਦੀ ਰਿਸ਼ਤਾ ਹੈ' ਉਦੋਂ ਤੱਕ ਉਹ ਰੈਸ਼ਨਲਿਸਟ ਹੁੰਦਾ ਹੈ। ਪਰ ਜਦੋਂ ਉਹ ਕਹਿੰਦਾ ਹੈ 'ਚੇਤਨਤਾ ਮੁੱਖ ਹੈ ਅਤੇ ਪਦਾਰਥ ਦੋਮ ਦਰਜੇ ਤੇ' ਤਾਂ ਉਹ ਰੈਸ਼ਨਲਿਸਟ ਨਹੀਂ ਹੁੰਦਾ। ਕਿਉਂਕਿ ਹੁਣ ਤਕ ਦੇ ਵਿਗਿਆਨ ਦਾ ਗਿਆਨ ਸਾਨੂੰ 'ਨਾਸਤਿਕਤਾ ਤੱਕ ਲੈ ਜਾਂਦਾ ਹੈ, ਸੋ ਰੈਸ਼ਨਲਿਜ਼ਮ ਦਾ ਸਿੱਧਾ ਸੰਬੰਧ ਨਾਸਤਿਕਤਾ ਨਾਲ ਜੁੜਦਾ ਹੈ। ਅਤੇ ਇਕ ਸੰਪੂਰਨ ਰੈਸ਼ਨਲਿਸਟ ਲਈ ਜ਼ਰੂਰੀ ਹੈ ਕਿ ਉਹ ਨਾਸਤਿਕ ਹੋਵੇ [ਭਾਵੇਂ ਕਿ ਇਹ ਜ਼ਰੂਰੀ ਨਹੀਂ ਕਿ ਇੱਕ ਨਾਸਤਿਕ ਰੋਜ਼ਾਨਾ ਜ਼ਿੰਦਗੀ ਵਿਚ ਰੈਸ਼ਨਲਿਸਟ ਹੋਵੇ]

ਇਸ ਕਰਕੇ ਲੇਖਕ ਦੁਆਰਾ ਰੈਸ਼ਨਲਿਜਮ ਨੂੰ ਦੋ ਧਰਾਵਾਂ ਵਿਚ ਵੰਡਣਾ ਗਲਤ ਹੈ। ਸਹੀ ਮਾਅਨਿਆਂ ਵਿਚ ਰੈਸ਼ਨਲਿਜਮ ਦਾ ਮਤਲਬ ਨਾਸਤਿਕ ਧਾਰਾ ਤੋਂ ਹੀ ਹੈ। ਕਿਉਂਕਿ ਧਾਰਮਿਕ ਮਨੁੱਖ ਹਰੇਕ ਮਸਲੇ ਦੀ ਤਹਿ ਤੱਕ ਜਾਣ ਲਈ 'ਵਿਗਿਆਨਿਕ ਵਿਧੀ' ਦੀ ਵਰਤੋਂ ਨਹੀਂ ਕਰਦੇ। ਸਗੋਂ ਹਰੇਕ ਵਰਤਾਰੇ ਬਾਰੇ ਊਟ-ਪਟਾਂਗ ਕਾਰਨ ਦਿੰਦੇ ਹਨ।

ਲੇਖਕ ਦੁਆਰਾ ਚੁਣੇ ਸ਼ਬਦ 'ਧਾਰਮਿਕ ਰੈਸ਼ਨਲਿਸਟ' ਠੀਕ ਨਹੀਂ। ਕਿਉਂਕਿ ਹੁਣ ਤੱਕ ਤਰੱਕੀ ਕਰ ਚੁਕਿਆ ਵਿਗਿਆਨ ਅਤੇ ਮਾਰਕਸਵਾਦ (ਜਿਸਨੂੰ ਲੇਖਕ ਖੁਦ ਇੱਕ ਮੁਕੰਮਲ ਦਰਸ਼ਨ ਅਤੇ ਗਿਆਨ ਗ੍ਰਹਿਣ ਕਰਨ ਦਾ ਸੋਮਾ ਦਸਦਾ ਹੈ) ਧਾਰਮਿਕ/ਵਿਚਾਰਵਾਦੀ ਫਿਲਾਸਫੀ ਨੂੰ ਰੱਦ ਕਰਦਾ ਹੈ। ਧਾਰਮਿਕ ਅਤੇ ਰੈਸ਼ਨਲਿਸਟ ਸ਼ਬਦ ਇੱਕ ਦੂਜੇ ਦੇ ਵਿਰੋਧੀ ਹਨ। ਰੈਸ਼ਨਲਿਸਟ ਤੋਂ ਮਤਲਬ ਹੈ ਹਰੇਕ ਮਸਲੇ ਦਾ ਵਿਗਿਆਨਕ ਕਾਰਨ ਲੱਭੋ ਅਤੇ ਗਿਆਨ 'ਚ ਵਾਧਾ ਕਰੋ। ਧਾਰਮਿਕ ਤੋਂ ਮਤਲਬ ਹੈ 'ਵਿਗਿਆਨ, ਗਿਆਨ ਪਵੇ ਢੱਠੇ ਖੂਹ 'ਚ ਸਭ ਕੁਝ ਦਾ ਕਾਰਨ ਹੈ 'ਪ੍ਰਮਾਤਮਾ'

(2) 'ਰੈਸ਼ਨਲਿਜ਼ਮ (ਨਾਸਤਿਕ) ਵਿਚ ਕੁਝ ਉਣਤਾਈਆਂ ਹੋਣ ਦੀ ਬਾਵਜੂਦ ਵੀ ਕਾਫੀ ਸਕਾਰਾਤਮਕ ਪੱਖ ਹਨ' ਇਹ ਲੇਖਕ ਨੇ ਲਿਖਿਆ ਹੈ।

ਅਸਲ ਵਿਚ ਰੈਸ਼ਨਲਿਜ਼ਮ ਵਿਚ ਕੋਈ ਵੀ ਊਣਤਾਈ ਨਹੀਂ। ਜੇਕਰ ਹੈ ਤਾਂ ਲੇਖਕ ਨੂੰ ਇਹ ਗੱਲ ਦਲੀਲ ਸਹਿਤ ਸਪਸ਼ਟ ਕਰਨੀ ਚਾਹੀਦੀ ਸੀ।

(3) ਲੇਖਕ ਦੁਆਰਾ ਇਹ ਸਪੱਸ਼ਟ ਕੀਤਾ ਗਿਆ ਹੈ ਕਿ ਕੁਝ ਬੰਦੇ ਰੈਸ਼ਨਲਿਜ਼ਮ ਨੂੰ ਤਾਂ ਠੀਕ ਮੰਨ ਹਨ ਦੇ ਪਰ



ਮਾਰਕਸਵਾਦ ਨੂੰ ਨਹੀਂ। ਅਜਿਹੇ ਵਿਅਕਤੀ ਸਮਾਜ ਵਿਚ ਇੱਕ ਸੀਮਤ ਹੱਦ ਤੱਕ ਅਗਾਂਹਵਧੂ ਰੋਲ ਅਦਾ ਕਰ ਸਕਦੇ ਹਨ।

ਇਹ ਸੁਆਲ ਬਹੁਤ ਹੀ ਗੁੰਝਲਦਾਰ ਹੈ। ਇਸਨੂੰ ਸਪੱਸ਼ਟ ਕਰਨ ਲਈ ਬਕਾਇਦਾ ਇੱਕ ਲੇਖ ਦੀ ਲੋੜ ਹੈ। ਮੈਂ ਕੁਝ ਸ਼ਬ[illegible] ਵਿਚ ਇਨਾਂ ਨੁਕਤਿਆਂ ਨਾਲ ਵਿਚਾਰਧਾਰਕ ਮੱਤਭੇਦ ਸਪਸ਼ਟ ਕਰਨ ਦੀ ਕੋਸ਼ਿਸ਼ ਕਰਾਂਗਾ।

ਲੇਖਕ ਦੇ ਉਪਰਲੇ ਘੇਰੇ ਵਿਚ ਦੋ ਕਿਸਮ ਦੇ ਵਿਅਕਤੀ ਆਉਂਦੇ ਹਨ।

(1) ਰੈਸ਼ਨਲਿਜ਼ਮ ਨੂੰ ਠੀਕ ਮੰਨਦੇ ਹਨ ਪਰ ਮਾਰਕਸਵਾਦ ਬਾਰੇ ਚੁੱਪ ਹਨ।

(2) ਰੈਸ਼ਨਲਿਜ਼ਮ ਨੂੰ ਠੀਕ ਮੰਨਦੇ ਹਨ ਪਰ ਮਾਰਕਸਵਾਦ ਨੂੰ ਭੰਡਦੇ ਹਨ।

(i) ਪਹਿਲੀ ਕਿਸਮ ਦੇ ਵਿਅਕਤੀ ਜਰੂਰ ਕੁਲ ਹੱਦ ਤੱਕ ਅਗਾਂਹਵਧੂ ਰੋਲ ਅਦਾ ਕਰਦੇ ਹਨ। ਮਾਰਕਸਵਾਦ ਨੂੰ ਸਮਝ ਸਕਣਾ ਉਨ੍ਹਾਂ ਦੀ ਵਿਚਾਰਧਾਰਕ ਕਮਜ਼ੋਰੀ ਹੈ।

(ii) ਦੂਜੀ ਕਿਸਮ ਦੇ ਵਿਅਕਤੀ ਸਮਾਜ ਵਿਚ ਪਿਛਾਂਹਖਿਚੂ ਰੋਲ ਅਦਾ ਕਰਦੇ ਹਨ ਕਿਉਂਕਿ ਉਹ ਸਮਾਜ ਦੇ ਸਿਰਜਨਹਾਰ ਕਿਰਤੀ ਵਰਗ ਦੀ ਵਿਗਿਆਨਕ ਵਿਚਾਰਧਾਰਾ ਮਾਰਕਸਵਾਦ ਨੂੰ ਭੰਡਦੇ ਹੋਏ ਲੁਟੇਰੀ ਜਮਾਤ ਦੇ ਹੱਕ ਵਿਚ ਭੁਗਤਦੇ ਹਨ ਉਨ੍ਹਾਂ ਦਾ ਰੈਸ਼ਨਲਿਜ਼ਮ ਮਾਰਕਸਵਾਦ ਦੇ ਅਧਿਐਨ ਤੋਂ ਪਹਿਲਾਂ ਹੀ ਖਤਮ ਹੋ ਜਾਂਦਾ ਹੈ। ਅਸਲ ਵਿਚ ਅਜਿਹੀ ਕਿਸਮ ਦੇ ਵਿਅਕਤੀ ਰੈਸ਼ਨਲਿਸਟ ਵੀ ਨਹੀਂ ਹੁੰਦੇ।

ਮਾਰਕਸਵਾਦ ਅਸਲ ਵਿਚ ਸਿਧਾਂਤ ਤੇ ਇਸਦੇ ਅਮਲੀ ਕਰਨ ਦਾ ਵਿਗਿਆਨ ਹੈ ਅਤੇ ਸਿਧਾਂਤ ਅਤੇ ਅਮਲ ਵਿਚ ਦਵੰਦੀ ਰਿਸ਼ਤਾ ਹੈ। ਜਿਹੜੇ ਆਦਮੀ ਸਿਰਫ ਸਿਧਾਂਤ ਦੇ ਪੱਧਰ ਤੇ ਮਾਰਕਸਵਾਦ ਨੂੰ ਪੜ ਕੇ ਰੱਦ ਕਰ ਦਿੰਦੇ ਹਨ। ਜਿਹੜੇ ਆਦਮੀ ਸਮੇਂ ਅਤੇ ਸਥਾਨ ਮੁਤਾਬਕ ਮਾਰਕਸਵਾਦੀ ਸਿਧਾਂਤਾਂ ਨੂੰ ਅਮਲ ਤੋਂ ਬਿਨਾ ਸਿਧਾਂਤ 'ਨਿਕੰਮਾ' ਹੈ। ਕੁਲ ਮਿਲਾ ਕੇ ਅਜਿਹੇ ਵਿਅਕਤੀ ਸੰਪੂਰਨ ਰੈਸ਼ਨਲਿਸਟ ਨਹੀਂ ਹੁੰਦੇ।

ਲੇਖਕ ਦਾ ਵਿਚਾਰ ਹੈ ਕਿ ਵਿਚਾਰਵਾਦੀ ਦਰਸ਼ਨ ਵਿਚ ਵੀ ਕੁਝ ਹਾਂ ਪੱਖੀ ਅੰਸ਼ ਵਿਦਮਾਨ ਹੁੰਦੇ ਹਨ ਅਤੇ ਕੁਝ ਲੋਕ ਸਿਧਾਂਤ ਦੀ ਪੱਧਰ ਤੇ ਵਿਚਾਰਵਾਦ ਨੂੰ ਮੰਨਦੇ ਹੋਏ ਅਮਲ ਵਿਚ ਅਗਾਂਹ ਵਧੂ ਰੋਲ ਅਦਾ ਕਰਦੇ ਹਨ ਜਿਵੇਂ ਗੁਰੂ ਨਾਨਕ ਜਾਂ ਕੁਝ ਹੋਰ ਸਮਾਜ ਸੁਧਾਰਕਾਂ ਨੇ ਕੀਤਾ।

ਵਿਗਿਆਨਿਕ ਵਿਚਾਰਧਾਰਾ ਮੁਤਾਬਕ ਕੁੱਝ ਵੀ ਪੂਰਾ-ਸੂਰਾ ਹਾਂ ਪੱਖੀ ਜਾਂ ਨਾਂਹ ਪੱਖੀ ਨਹੀਂ ਹੁੰਦਾ। ਹਰ ਕੁਝ ਹਾਂ-ਪੱਖੀ ਅਤੇ ਨਾਂ ਪੱਖੀ ਅੰਸ਼ਾਂ ਦਾ ਸੁਮੇਲ ਹੁੰਦਾ ਹੈ ਜਿਸਦੇ ਵਿਚ ਸਮੇਂ ਅਤੇ ਸਥਾਨ ਮੁਤਾਬਕ ਵੱਖੋ ਵਖਰੇ ਤੱਤ ਭਾਰੂ **(Dominating)** ਰੋਲ ਅਦਾ ਕਰਦੇ ਹਨ। ਅਜੋਕੇ ਸਮੇਂ ਵਿਚ ਅਮਲ ਵਿਚ ਪਰਖਿਆਂ ਵਿਚਾਰਵਾਦੀ ਦਰਸ਼ਨ 'ਚ ਨਾਂਹ ਪੱਖੀ ਅੰਸ਼ ਭਾਰੂ ਹਨ ਜਿਹੜੇ ਵਿਚਾਰਵਾਦੀ ਦਰਸ਼ਨ ਦਾ ਖਾਸਾ ਪਿਛਾਂਹ ਖਿਚੂ ਬਣਾ ਦਿੰਦੇ ਹਨ। ਸੋ ਅਜੋਕੇ ਸਮੇਂ ਵਿਚ ਕੋਈ ਵੀ ਵਿਚਾਰਵਾਦ ਨੂੰ ਸਿਧਾਂਤਕ ਪੱਧਰ ਤੇ ਮੰਨ ਕੇ ਅਗਾਂਹ ਵਧੂ ਰੋਲ ਅਦਾ ਨਹੀਂ ਕਰ ਸਕਦਾ। ਕਿਓਕਿ ਵਿਗਿਆਨਿਕ ਵਿਚਾਰਧਾਰਾ ਮਤਾਬਕ ਇਕ ਪਿਛਾਂਹ ਖਿਚੂ ਸਿਧਾਂਤ ਨੂੰ ਮੰਨਦਾ ਹੋਇਆ ਵਿਅਕਤੀ ਅਗਾਂਹਵਧੂ ਰੋਲ ਅਦਾ ਨਹੀਂ ਕਰ ਸਕਦਾ

ਰਹੀ ਗੱਲ ਬੀਤੇ ਸਮੇਂ ਦੀ, ਲੇਖਕ ਨੇ ਗੁਰੂ ਨਾਨਕ ਅਤੇ ਹੋਰ ਸਮਾਜ ਸੁਧਾਰਕਾਂ ਦਾ ਹਵਾਲਾ ਦਿਤਾ ਹੈ। ਇਸ ਵਿਚ ਭੋਰਾ ਭਰ ਵੀ ਸ਼ੱਕ ਨਹੀਂ ਕਿ ਉਨਾਂ ਨੇ ਅਗਾਂਹਵਧੂ ਰੋਲ ਅਦਾ ਕੀਤਾ ਪਰੰਤੂ ਵਿਚਾਰਵਾਦੀ ਹੋਣ ਕਰਕੇ ਨਹੀਂ ਸਗੋਂ ਉਨਾਂ ਵਿਚ ਮੌਜੂਦ ਪਦਾਰਥਵਾਦ ਦੇ ਅੰਸ਼ਾਂ ਕਰਕੇ। ਸਮਾਜ ਦੀਆਂ ਹਾਸਲ ਹਾਲਤਾਂ ਮੁਤਾਬਕ ਉਦੋਂ ਪਦਾਰਥਵਾਦ ਦਾ ਮੌਜੂਦਾ ਸਿਧਾਂਤ ਹੋਂਦ ਵਿਚ ਨਹੀਂ ਸੀ ਆਇਆ ਸਗੋਂ ਉਸ ਵੇਲੇ ਦਾ ਪਦਾਰਥਵਾਦ ਵੀ ਅਧਿਆਤਮਕਵਾਦ ਦੀ ਲਪੇਟ ਵਿਚ ਸੀ। ਅਜਿਹੀ ਕਿਸਮ ਦੇ ਵਿਅਕਤੀਆਂ ਨੂੰ ਵਿਚਾਰਵਾਦੀ ਕਹਿਣਾ ਗਲਤ ਹੈ ਕਿਓਕਿ ਉਨਾਂ ਨੇ ਹਾਸਲ ਗਿਆਨ ਮੁਤਾਬਕ ਹਰੇਕ ਵਰਤਾਰੇ ਦਾ ਕਾਰਨ ਲੱਭਣ ਦੀ ਕੋਸ਼ਿਸ਼ ਕੀਤੀ ਅਤੇ ਜਿੰਨਾਂ ਵੀ ਅਗਾਂਹਵਧੂ ਰੋਲ ਅਦਾ ਕੀਤਾ ਉਹ 'ਅਧਿਆਤਮਵਾਦੀ ਪਦਾਰਥਵਾਦੀ' ਹੋਣ ਕਰਕੇ ਕੀਤਾ ਨਾ ਕਿ ਵਿਚਾਰਵਾਦੀ ਹੋਣ ਕਰਕੇ।

ਚਰਨਜੀਤ ਖੋਟੇ

## ਦਾਅਵਾ

ਧਾਰਨੀ ਹੋ ਨਹੀਂ ਜਾਂਦੇ ਜਦ ਤੱਕ
ਲੋਕ ਵਿਗਿਆਨਕ ਸੋਚ ਦੇ,
ਜਿੰਦਗੀ ਲੋਕਾਂ ਦੀ ਤਦ ਤੱਕ
ਸ਼ੈਤਾਨ ਰਹਿਣਗੇ ਨੋਚਦੇ ।

—ਸੁਰਜੀਤ ਗੁੰਮਟੀ

# ਤਰਕਸ਼ੀਲ ਸੋਸਾਇਟੀ ਪੰਜਾਬ ਦਾ ਤੀਸਰਾ ਇਜਲਾਸ

ਤਰਕਸ਼ੀਲ ਸੁਸਾਇਟੀ ਪੰਜਾਬ ਦਾ ਤੀਸਰਾ ਡੈਲੀਗੇਟ ਅਜਲਾਸ ਸੰਗਰੂਰ ਵਿਖੇ 12-13 ਨਵੰਬਰ ਨੂੰ ਹੋਇਆ। ਇਜਲਾਸ ਦਾ ਉਦਘਾਟਨ ਜਮਹੂਰੀ ਅਧਿਕਾਰ ਸਭਾ ਪੰਜਾਬ ਦੇ ਸਾਬਕਾ ਪ੍ਰਧਾਨ ਅਤੇ ਮੈਗਜੀਨ 'ਦਸਤਕ' ਦੇ ਸੰਪਾਦਕ ਸ੍ਰੀ ਹਰੀ ਸਿੰਘ ਤਰਕ ਨੇ ਕੀਤਾ । ਸਰੋਤਿਆਂ ਨੂੰ ਹਲੂਣਨ ਵਾਲੀ ਆਪਣੀ ਤਕਰੀਰ ਵਿਚ ਉਹਨਾਂ ਨੇ ਇਕ ਵਿਸੇਸ਼ ਖੇਤਰ ਨੂੰ ਸਮਰਪਿਤ ਕਿਸੇ ਵੀ ਸਾਂਝੀ ਜਨਤਕ ਜਥੇਬੰਦੀ ਵਿਚ ਅੱਡ ਅੱਡ ਸਿਆਸੀ ਧਿਰਾਂ ਵਲੋਂ ਦਖਲ ਅੰਦਾਜੀ ਕਰਨ ਦੇ ਕੁਝ ਗਲਤ ਢੰਗ ਤਰੀਕਿਆਂ ਬਾਰੇ ਸੁਚੇਤ ਕੀਤਾ ਅਤੇ ਇਸ ਪ੍ਰਸੰਗ ਵਿਚ ਜਮਹੂਰੀ ਅਧਿਕਾਰ ਸਭਾ ਅਤੇ ਪੰਜਾਬ ਲੋਕ ਸਭਿਆਚਾਰ ਮੰਚ ਦੇ ਪਿਛਲੇ ਤਜਰਬੇ ਨੂੰ ਸਾਂਝਾ ਕੀਤਾ। ਉਹਨਾਂ ਨੇ ਸਿਆਸੀ ਵਿਚਾਰਾਂ ਅਤੇ ਜਨਤਕ ਜਥੇਬੰਦੀ ਵਿਚਕਾਰ ਸਹੀ ਸਬੰਧ ਬਣਾਈ ਰੱਖਣ ਦੀ ਲੋੜ ਤੇ ਜੋਰ ਦਿਤਾ ਤਾਂ ਜੋ ਜਨਤਕ ਜਥੇਬੰਦੀ ਆਪਣੇ ਮਿਥੇ ਹੋਏ ਕਾਰਜ ਨੂੰ ਪੂਰੀ ਸ਼ਕਤੀ ਨਾਲ ਅਤੇ ਇਕ ਮੁੱਠ ਹੋ ਕੇ ਸੰਬੋਧਿਤ ਹੋ ਸਕੇ ।

ਉਹਨਾਂ ਤੋਂ ਬਾਅਦ ਪ੍ਰਸਿੱਧ ਪੰਜਾਬੀ ਵਿਦਵਾਨ ਅਤੇ ਅਲੋਚਕ ਪ੍ਰੋ: ਤੇਜਵੰਤ ਮਾਨ (ਸ਼ਕੱਤਰ ਕੇ.ਪੰ. ਲੇਖਕ ਸਭਾ (ਸੇਖੋਂ) ਨੇ ਡੈਲੀਗੇਟਾਂ/ਦਰਸ਼ਕਾਂ ਨੂੰ ਸੰਬੋਧਿਤ ਕਰਦਿਆਂ ਮੌਜੂਦਾ ਪ੍ਰਬੰਧ ਵਿਚ ਸਭਿਆਚਾਰਕ ਉਸਾਰ ਦੇ ਖੇਤਰ ਵਿਚ ਕੰਮ ਕਰਨ ਦੀ ਲੋੜ ਅਤੇ ਬੁਰਜੂਆਜੀ ਵਲੋਂ ਇਸ ਵਿਚ ਪਾਏ ਜਾਂਦੇ ਵਿਗਾੜਾਂ ਅਤੇ ਗਲਤ ਸੰਕਲਪਾਂ ਖਿਲਾਫ ਲੜਾਈ ਦੇਣ ਦੀ ਮਹੱਤਤਾ ਤੋਂ ਜਾਣੂ ਕਰਵਾਇਆ। ਉਹਨਾਂ ਤਰਕਸ਼ੀਲ ਸੋਸਾਇਟੀ ਨੂੰ ਸੁਝਾਅ ਦਿਤਾ ਕਿ ਉਹ ਅੰਧ ਵਿਸ਼ਵਾਸ਼ਾਂ ਆਦਿ ਤੋਂ ਇਲਾਵਾ ਹੋਰ ਖੇਤਰਾਂ ਵਿਚ ਵੀ ਤਰਕਸ਼ੀਲ ਸੋਚ ਫੈਲਾਉਣ ਦਾ ਕੰਮ ਕਰੇ।

ਰਾਜਪਾਲ ਸਿੰਘ ਸੰਪਾਦਕ 'ਵਿਗਿਆਨਕ ਵਿਚਾਰ' ਨੇ ਦੋਹਾਂ ਮਹਿਮਾਨਾਂ ਵਲੋਂ ਆਪਣੇ ਲੰਮੇ ਜਨਤਕ ਤਜਰਬੇ ਅਤੇ ਬੌਧਿਕ ਸੋਚ ਵਿਚਾਰ ਦੇ ਸਿੱਟੇ ਡੈਲੀਗੇਟਾਂ ਨਾਲ ਸਾਂਝੇ ਕਰਨ ਤੇ ਉਹਨਾਂ ਦਾ ਧੰਨਵਾਦ ਕੀਤਾ ਅਤੇ ਵਿਸਵਾਸ਼ ਪ੍ਰਗਟ ਕੀਤਾ ਕਿ ਜਥੇਬੰਦੀ ਜਰੂਰ ਹੀ ਇਹਨਾਂ ਸੁਝਾਵਾਂ ਅਤੇ ਵਿਚਾਰਾਂ ਤੋਂ ਲਾਭ ਉਠਾਏਗੀ ।

ਇਸ ਤੋਂ ਬਾਅਦ ਇਜਲਾਸ ਦੇ ਅਜੰਡਿਆਂ ਉਪਰ ਬਕਾਇਦਾ ਕਾਰਵਾਈ ਸ਼ੁਰੂ ਹੋਈ ਅਤੇ ਸਭ ਤੋਂ ਪਹਿਲਾਂ ਪਿਛਲੇ ਸਾਲ ਦਾ ਰਿਵੀਊ ਕਰਦਿਆਂ ਕੀਤੇ ਹੋਏ ਕੰਮਾਂ, ਮਿਥੇ ਹੋਏ ਕਾਰਜਾਂ ਵਿਚੋਂ ਰਹੀਆਂ ਘਾਟਾਂ ਅਤੇ ਘਾਟਾਂ ਦੇ ਕਾਰਣਾਂ ਦਾ ਲੇਖਾ ਜੋਖਾ ਕੀਤਾ ਗਿਆ । ਘਾਟਾਂ [illegible] ਕਾਰਣਾਂ ਵਿਚ ਨੋਟ ਕੀਤਾ ਗਿਆ ਕਿ ਜਿਥੇ ਇਸ ਲਈ ਪੰਜਾਬ ਦੀਆਂ ਬਾਹਰਮੁਖੀ ਹਾਲਤਾਂ ਕਿਸੇ ਹੱਨ ਤੀਕ ਜਿੰਮੇਵਾਰ ਸਨ ਉਥੇ ਅੰਤਰਮੁਖੀ ਕਾਰਣ ਇਹ ਵੀ ਸੀ ਕਿ ਜਥੇਬੰਦੀ ਦਾ ਮੁੱਖ ਰੋਲ ਪ੍ਰਚਾਰ ਵਾਲਾ ਹੈ ਜਦ ਕਿ ਵਰਕਰਾਂ ਦੀ ਵੱਡੀ ਗਿਣਤੀ ਐਜੀਟੇਸ਼ਨਲ ਕਿਸਮ ਦੀ ਹੈ ਜਿਸਨੂੰ ਅਜਿਹੇ ਕੰਮ ਦਾ ਤਜ-ਰਬਾ ਵੀ ਘੱਟ ਹੈ ਅਤੇ ਉਸਦੀ ਅਜਿਹੇ ਕੰਮ ਨਾਲ ਪੂਰੀ ਮਾਨਸਿਕ ਸੰਤੁਸ਼ਟੀ ਵੀ ਨਹੀਂ ਹੁੰਦੀ ਜਿਸ ਕਰਕੇ ਹੌਲੀ ਹੌਲੀ ਉਸਦਾ ਜਥੇਬੰਦੀ ਨਾਲੋਂ ਲਗਾਅ ਘਟ ਜਾਂਦਾ ਹੈ।

## ਮਾਨਸਿਕ ਰੋਗਾਂ ਬਾਰੇ :—

ਮਾਨਸਿਕ ਰੋਗੀਆਂ ਦੇ ਕੇਸਾਂ ਨੂੰ ਡੀਲ ਕਰਨ ਬਾਰੇ ਵਿਚਾਰ ਕਰਦਿਆਂ ਇਜਲਾਸ ਵੱਲੋਂ ਫੈਸਲਾ ਲਿਆ ਗਿਆ ਕਿ ਮਾਨਸਿਕ ਰੋਗੀਆਂ ਦੇ ਕੇਸਾਂ ਨੂੰ ਸੋਸਾਇਟੀ ਵਲੋਂ ਡੀਲ ਕਰਨਾ ਜਾਰੀ ਰਖਿਆ ਜਾਵੇ। ਜੇ ਕਿਸੇ ਕੇਸ ਨੂੰ ਠੀਕ ਨਾ ਕੀਤਾ ਜਾ ਸਕਦਾ ਹੋਵੇ ਤਾਂ ਅਸੀਂ ਉਸਦਾ ਠੀਕ ਵਿਸ਼ਲੇਸ਼ਣ ਕਰਕੇ ਉਹਨਾਂ ਨੂੰ ਸਹੀ ਸੁਝਾਅ ਜਰੂਰ ਦੇ ਸਕਦੇ ਹਾਂ। ਪ੍ਰੰਤੂ ਕੇਸ ਨੂੰ ਲੈਣ ਵੇਲੇ ਇਸ ਢੰਗ ਨਾਲ ਗੱਲ ਨਹੀਂ ਕਰਨੀ ਚਾਹੀਦੀ ਕਿ ਉਸਨੂੰ ਹੱਲ ਕਰਨਾ ਵਕਾਰ ਦਾ ਸਵਾਲ ਬਣਾਇਆ ਜਾਵੇ ਕਿਉਂਕਿ ਬਹੁਤ ਸਾਰੇ ਕੇਸਾਂ ਮਗਰ ਕਾਰਣ ਅਜਿਹੇ ਹੁੰਦੇ ਹਨ ਜਿੰਨਾਂ ਨੂੰ ਮੌਜੂਦਾ ਹਾਲਤਾਂ ਵਿਚ ਅਸੀਂ ਦੂਰ ਨਹੀਂ ਕਰ ਸਕਦੇ ਹੁੰਦੇ ।

ਕੇਸਾਂ ਨੂੰ ਹੱਲ ਕਰਨ ਸਬੰਧੀ ਵਰਕਰਾਂ ਦੀ ਟਰੇਨਿੰਗ ਲਈ ਜਿਥੇ ਲੀਡਰਸ਼ਿਪ ਵਲੋਂ ਕੋਸ਼ਿਸ਼ਾਂ ਕੀਤੀਆਂ ਜਾਣਗੀਆਂ ਉਥੇ ਇਹ ਗੱਲ ਵੀ ਨੋਟ ਕੀਤੀ ਗਈ ਕਿ ਹੇਠਲੀਆਂ ਇਕਾ-ਈਆਂ ਵਲੋਂ ਆਪਣੇ ਲੈਵਲ ਤੇ ਕੇਸਾਂ ਨੂੰ ਹੱਲ ਕਰਨ ਲਈ ਕੀਤੀਆਂ ਗਈਆਂ ਕੋਸ਼ਿਸ਼ਾਂ ਹੀ ਇਸ ਲਈ ਵਧੇਰੇ ਸਹਾਈ ਹੁੰਦੀਆਂ ਹਨ। ਗੁੰਝਲਦਾਰ ਕੇਸਾਂ ਲਈ ਸਪੈਸ਼ਲ ਟੀਮਾਂ ਬਣਾ-ਉਣ ਦਾ ਫੈਸਲਾ ਕੀਤਾ ਗਿਆ ਜਿੰਨਾਂ ਦੀ ਮਨੋਰੋਗ ਮਾਹਿਰਾਂ ਤੋਂ ਟਰੇਨਿੰਗ ਦਾ ਪ੍ਰਬੰਧ ਕੀਤਾ ਜਾਵੇਗਾ ।



## ਮੈਗਜ਼ੀਨ ਬਾਰੇ :—

ਵਿਗਿਆਨਕ ਵਿਚਾਰ ਦੀ ਰੀਵੀਊ ਰਿਪੋਰਟ ਵਿਚ ਮੈਗਜੀਨ ਦਾ ਪੱਧਰ ਤਸੱਲੀ ਬਖਸ਼, ਪ੍ਰਕਾਸ਼ਨ ਵਿਚ ਲਗਾ-ਤਾਰਤਾ ਅਤੇ ਪਾਠਕਾਂ ਵਿਚ ਆਪਣੀ ਹਰਮਨ ਪਿਆਰਤਾ ਕਾਇਮ ਰੱਖਣ ਤੇ ਤਸੱਲੀ ਪ੍ਰਗਟ ਕੀਤੀ ਗਈ। ਪ੍ਰੰਤੂ ਸੰਪਾ-ਦਨ ਦਾ ਕੰਮ ਟੀਮ ਵਜੋਂ ਵਿਕਸਿਤ ਕਰਨ ਦੀ ਲੋੜ ਤੇ ਜੋਰ ਦਿਤਾ ਗਿਆ ਤਾਂ ਜੋ ਇਸ ਸਮੁੱਚੇ ਕੰਮ ਦਾ ਇਕ-ਦੋ ਵਿਅ-ਕਤੀਆਂ ਤੇ ਹੀ ਬੋਝ ਨਾ ਬਣਿਆ ਰਹੇ। ਸਾਰੀਆਂ ਇਕਾਈਆਂ ਨੂੰ ਇਹ ਜਰੂਰੀ ਕੀਤਾ ਗਿਆ ਕਿ ਉਹ ਆਪਣੀਆਂ ਸਰ-ਗਰਮੀਆਂ ਅਤੇ ਕੇਸ ਹੱਲ ਕਰਨ ਦੀਆਂ ਰਿਪੋਰਟਾਂ ਬਝਵੇਂ ਰੂਪ ਵਿਚ ਮੈਗਜੀਨ ਨੂੰ ਭੇਜਣ। ਪ੍ਰਬੰਧਕੀ ਕੰਮ ਨੂੰ ਸੁਧਾਰਨ ਲਈ ਵਿਚਾਰ ਕੀਤੀ ਗਈ ਅਤੇ ਇਸਨੂੰ ਆਰਥਿਕ ਪੱਖੋਂ ਪੱਕੇ ਪੈਰੀਂ ਕਰਨ ਲਈ ਵਿਸ਼ੇਸ ਫੰਡ ਮੁਹਿੰਮ ਚਲਾ ਕੇ 10,000 ਰੁਪੈ ਇਕੱਠੇ ਕਰਨ ਦੀ ਤਜਵੀਜ ਨੂੰ ਪ੍ਰਵਾਨਗੀ ਦਿੱਤੀ ਗਈ।

## ਸੰਵਿਧਾਨਕ ਸੋਧਾਂ :—

ਸੰਵਿਧਾਨਕ ਸੋਧਾਂ ਦੇ ਅਜੰਡੇ ਵਿਚ ਦੋ-ਪੱਧਰੀ ਜਥੇ-ਬੰਦਕ ਢਾਂਚੇ ਦੀ ਤਜਵੀਜ ਨੂੰ ਪ੍ਰਵਾਨਗੀ ਦਿਤੀ ਗਈ ਕਿਉਂਕਿ ਪਿਛਲੇ ਤਜਰਬੇ ਵਿਚੋਂ ਇਹ ਨੋਟ ਕੀਤਾ ਗਿਆ ਸੀ ਕਿ ਕੁਝ ਕੁ ਨੂੰ ਛੱਡ ਕੇ ਜਿਆਦਾਤਰ ਛੋਟੀਆਂ ਇਕਾਈਆਂ ਆਪਣੇ ਤੌਰ ਤੇ ਕੰਮ ਚਲਾਉਣ ਦੇ ਅਸਮਰਥ ਹੁੰਦੀਆਂ ਹਨ। ਤਿੰਨ ਪੱਧਰ ਤੇ ਲੀਡਰਸ਼ਿੱਪ ਵੀ ਮੁਹੱਈਆ ਕਰਨੀ ਮੁਸ਼ਕਿਲ ਹੈ ਅਤੇ ਇਸ ਗੁੰਝਲਦਾਰ ਜਥੇਬੰਦਕ ਢਾਂਚੇ ਵਿਚ ਇਕਾਈਆਂ ਦਾ ਸਟੇਟ ਲੀਡਰਸ਼ਿੱਪ ਨਾਲੋਂ ਸੰਪਰਕ ਟੁੱਟਾ ਰਹਿੰਦਾ ਹੈ। ਨਵੇਂ ਜਥੇ-ਬੰਦਕ ਢਾਂਚੇ ਤਹਿਤ ਇਲਾਕੇ ਮਿਥ ਕੇ ਇਲਾਕਾ ਕਮੇਟੀਆਂ ਬਣਾਈਆਂ ਜਾਣਗੀਆਂ ਜਿੰਨਾਂ ਦੇ ਪ੍ਰਧਾਨਾਂ ਤੇ ਆਧਾਰਿਤ ਸਟੇਟ ਕਮੇਟੀ ਹੋਵੇਗੀ। ਇਲਾਕਾ ਕਮੇਟੀਆਂ ਦੇ ਖੇਤਰਾਂ ਬਾਰੇ ਅਤੇ ਨਵੇਂ ਖੇਤਰਾਂ ਵਿਚ ਇਲਾਕਾ ਕਮੇਟੀਆਂ ਬਨਾਉਣ ਬਾਰੇ ਸਟੇਟ ਕਮੇਟੀ ਫੈਸਲਾ ਕਰੇਗੀ ।

## ਵਿਆਹਾਂ ਬਾਰੇ :—

ਇਜਲਾਸ ਦੀ ਕਾਰਵਾਈ ਨੂੰ ਜਾਰੀ ਰਖਦਿਆਂ ਹੋਇਆਂ ਅੱਧੀ ਰਾਤ ਤੋਂ ਬਾਅਦ ਵਿਆਹਾਂ ਦੇ ਕੁਝ ਖਾਸ ਪੱਖਾਂ ਜਿਵੇਂ ਦਾਜ, ਅੰਤਰਜਾਤੀ ਵਿਆਹ ਅਤੇ ਧਾਰਮਿਕ ਤੇ ਹੋਰ ਸਮਾਜਿਕ ਰਸਮਾਂ ਬਾਰੇ ਬਹਿਸ ਸ਼ੁਰੂ ਹੋਈ। ਬਹਿਸ ਨੂੰ ਸ਼ੁਰੂ ਕਰਨ ਲਈ ਇਹਨਾਂ ਪੱਖਾਂ ਬਾਰੇ ਕੁਝ ਵਿਚਾਰ ਰਾਜਪਾਲ ਸਿੰਘ ਵਲੋਂ ਰੱਖੇ ਗਏ ਜਿਨਾਂ ਉਪਰ ਬਹੁਤ ਹੀ ਉਸਾਰੂ ਢੰਗ ਨਾਲ ਬਹਿਸ ਹੋਈ ਜੋ ਕਿ ਲੰਮੀ ਹੋਣ ਦੇ ਨਾਲ ਨਾਲ ਬਹੁਤ ਰੋਚਿਕ ਵੀ ਰਹੀ।

ਦਾਜ ਦੇ ਮਸਲੇ ਤੇ ਜਿਵੇਂ ਇਹ ਇਕ ਸਮਾਜਿਕ ਬੁਰਾਈ ਬਣ ਚੁੱਕਾ ਹੈ, ਇਸ ਖਿਲਾਫ ਲੜਾਈ ਦੇਣ ਬਾਰੇ ਸਭ ਦੀ ਜੋਰਦਾਰ ਸਹਿਮਤੀ ਸੀ। ਪ੍ਰੰਤੂ ਜੇ ਕੁੜੀ ਦੇ ਘਰ ਵਾਲੇ ਘਰ ਲਈ ਲੋੜੀਂਦੀਆਂ ਕੁਝ ਜਰੂਰੀ ਵਸਤਾਂ ਦੇਣੀਆਂ ਚਾਹੁਣ ਤਾਂ ਉਹ ਲੈ ਲੈਣੀਆਂ ਚਾਹੀਦੀਆਂ ਹਨ ਜਾਂ ਅਜਿਹੀ ਹਰ ਪੇਸਕਸ਼ ਨੂੰ ਸਖਤੀ ਨਾਲ ਰੱਦ ਕਰਨਾ ਚਾਹੀਦਾ ਹੈ ਇਸ ਬਾਰੇ ਵਖ ਵਖ ਰਾਵਾਂ ਸਨ। ਇਸੇ ਤਰਾਂ ਕੁੜੀ ਦੇ ਜਾਇਦਾਦ ਵਿਚੋਂ ਹੱਕ ਦੇ ਮਸਲੇ ਨੂੰ ਵੀ ਬਹਿਸ-ਵਿਚਾਰ ਅਧੀਨ ਲਿਆਂਦਾ ਗਿਆ।

ਅੰਤਰਜਾਤੀ ਵਿਆਹਾਂ ਦੇ ਵਿਚ ਆਉਂਦੀਆਂ ਮੁਸ਼ਕਿਲਾਂ ਉਪਰ ਵਿਚਾਰ ਵਟਾਂਦਰਾ ਕਰਦਿਆਂ ਹੋਇਆਂ ਅਜਿਹੇ ਵਿਆਹਾਂ ਨੂੰ ਉਤਸ਼ਾਹਿਤ ਕਰਨ ਦੀ ਲੋੜ ਤੇ ਜੋਰ ਦਿਤਾ ਗਿਆ।

ਰਸਮਾਂ ਦੇ ਸਬੰਧ ਵਿਚ ਵੀ ਲੋਕਾਂ ਦੇ ਚੇਤਨਾ ਪੱਧਰ ਅਤੇ ਸਮਾਜਿਕ ਹਾਲਤਾਂ ਦੇ ਸੰਦਰਭ ਵਿਚ ਲਚਕਦਾਰ ਰਵ-ਈਆ ਅਪਨਾਉਣ ਜਾਂ ਨਾ ਅਪਣਾਉਣ ਬਾਰੇ ਵੀ ਭਰਵੀਂ ਬਹਿਸ-ਵਿਚਾਰ ਹੋਈ।

ਇਸ ਬਹੁਪੱਖੀ ਮਸਲੇ ਦੀ ਗੁੰਝਲਤਾ ਅਤੇ ਮਹੱਤਤਾ ਨੂੰ ਧਿਆਨ ਵਿਚ ਰਖਦੇ ਹੋਏ ਇਹਨਾਂ ਪੱਖਾਂ ਬਾਰੇ ਕੋਈ ਦੋ-ਟੁੱਕ ਫੈਸਲੇ ਲੈਣ ਦੀ ਬਜਾਏ, ਇਸ ਵਿਸ਼ੇ ਉਪਰ ਸੈਮੀਨਾਰਾਂ ਜਾਂ ਵਿਗਿਆਨਕ ਵਿਚਾਰ ਰਾਹੀਂ ਵਿਚਾਰ ਚਰਚਾ ਨੂੰ ਅੱਗੇ ਜਾਰੀ ਰੱਖਣ ਦਾ ਫੈਸਲਾ ਕੀਤਾ ਗਿਆ ਤਾਂ ਜੋ ਇਸ ਬਾਰੇ ਵਧੇਰੇ ਸਪਸ਼ਟ ਅਤੇ ਸਤੁੰਲਿਤ ਪਹੁੰਚ ਅਪਣਾਈ ਜਾ ਸਕੇ।

ਇਸ ਤੋਂ ਬਾਅਦ ਧਾਰਮਿਕ ਰਸਮਾਂ ਬਗੈਰ ਹੋਏ ਵਿਆਹਾਂ ਦੇ ਕਨੂੰਨੀ ਪੱਖਾਂ ਆਦਿ ਸਮੇਤ ਕੁਝ ਫੁਟਕਲ ਅਜੰਡੇ ਵਿਚਾਰੇ ਗਏ ਅਤੇ ਆਉਂਦੇ ਸਮੇਂ ਲਈ ਕਾਰਜ ਤਹਿ ਕੀਤੇ ਗਏ

ਇਸ ਇਜਲਾਸ ਦਾ ਸਭ ਤੋਂ ਵਧੀਆ ਪੱਖ ਬਹਿਸ ਦੌਰਾਨ ਡੈਲੀਗੇਟਾਂ ਅਤੇ ਦਰਸ਼ਕਾਂ ਵਲੋਂ ਅਪਣਾਈ ਗਈ ਪਹੁੰਚ ਅਤੇ ਵਿਧੀ ਸੀ। ਜਿਥੇ ਬਹਿਸ ਦਾ ਪੱਧਰ ਵਧੀਆ ਰਿਹਾ ਉਥੇ ਬਹਿਸ ਕਰਨ ਸਮੇ ਪਹੁੰਚ ਤਰਕਸ਼ੀਲ ਸੀ ਭਾਵ

(ਬਾਕੀ ਸਫਾ 20 ਤੇ)

## ਹੱਡ ਬੀਤੀਆਂ—ਜੱਗ ਬੀਤੀਆਂ

### ਮੰਜੇ ਦਾ ਸਰਕਣਾ :

ਅਕਸਰ ਅਸੀਂ ਕਈ ਵਾਰ ਘਟਨਾਵਾਂ ਦੀ ਖੋਜ ਪੜਤਾਲ ਕੀਤੇ ਬਿਨਾਂ, ਆਪਣੀ ਸੋਚ ਦੇ ਅਨੁਸਾਰ ਹੀ ਉਹਨਾਂ ਨੂੰ ਗੈਬੀ ਤੇ ਗੈਰ ਕੁਦਰਤੀ ਮੰਨਦੇ ਹੋਏ ਪੁੱਠੇ ਚੱਕਰਾਂ ਵਿਚ ਪੈ ਜਾਂਦੇ ਹਾਂ। ਪਰ ਜਦ ਘੋਖ ਪੜਤਾਲ ਕਰੀਦੀ ਹੈ ਤਾਂ ਅਸੀਂ ਕਾਰਣਾਂ ਨੂੰ ਵੇਖ ਕੇ ਆਪਣੀ ਬੇਵਕੂਫੀ ਤੇ ਹਸਦੇ ਹਾਂ। ਅਜਿਹਾ ਕੁਝ ਹੀ ਮੇਰੇ ਇਕ ਦੋਸਤ ਨਾਲ ਹੋਇਆ ।

ਆਈ. ਟੀ. ਆਈ. ਯਮੁਨਾਨਗਰ (ਹਰਿਆਣਾ) ਵਿਚ ਮੇਰੇ ਨਾਲ ਇਕ ਮੁੰਡਾ ਪੜ੍ਹਦਾ ਸੀ। ਉਹਨਾਂ ਦੇ ਘਰ ਵਾਲਿਆਂ ਦਾ ਰਾਧਾ ਸੁਆਮੀ ਬਾਬੇ ਤੇ ਵਿਸਵਾਸ਼ ਸੀ। ਘਰ ਦੇ ਸਾਰੇ ਮੈਂਬਰ ਅਕਸਰ ਸਤਿਸੰਗ ਵਿਚ ਜਾਂਦੇ ਰਹਿੰਦੇ ਸਨ। ਇੱਕ ਵਾਰ ਘਰ ਦੇ ਬਾਕੀ ਸਾਰੇ ਮੈਂਬਰ ਕੁਝ ਦਿਨਾਂ ਲਈ ਬਾਬੇ ਦੇ ਡੇਰੇ ਤੇ ਸਤਿਸੰਗ ਆਦਿ ਲਈ ਚਲੇ ਗਏ ਅਤੇ ਘਰ ਵਿਚ ਉਹ ਇਕੱਲਾ ਰਹਿ ਗਿਆ। ਉਸਨੂੰ ਰਾਤ ਨੂੰ ਘਰ ਇਕੱਲੇ ਸੌਂਦੇ ਨੂੰ ਡਰ ਲਗਦਾ ਪਰ ਉਹ ਰਾਧਾ ਸੁਆਮੀ ਦਾ ਨਾਮ ਲੈ ਕੇ ਸੌਂ ਜਾਂਦਾ। ਫਿਰ ਵੀ ਉਸਨੂੰ ਰਾਤ ਨੂੰ ਡਰਾਉਣੇ ਸੁਪਨੇ ਆਉਂਦੇ ਰਹੇ। ਹੌਲੀ ਹੌਲੀ ਉਸਦਾ ਮੰਜਾ ਜਿਹੜਾ ਉਹ ਵਿਹੜੇ ਵਿਚ ਡਾਹ ਕੇ ਸੌਂਦਾ ਹੁੰਦਾ ਸੀ ਆਪੇ ਆਪਣੀ ਥਾਂ ਤੋਂ ਸਰਕਣਾ ਸ਼ੁਰੂ ਹੋ ਗਿਆ। ਉਹ ਬਾਹਰ ਮੰਜਾ ਕਰਕੇ ਸੌਂਦਾਂ ਪਰ ਜਦੋਂ ਸਵੇਰੇ ਉਸਦੀ ਜਾਗ ਖੁਲਦੀ ਉਸਦਾ ਮੰਜਾ ਬਰਾਮਦੇ ਵਿਚ ਹੁੰਦਾ। ਪਹਿਲਾਂ ਉਹ ਬਹੁਤ ਡਰਿਆ ਪਰ ਉਸਨੂੰ ਵਿਸਵਾਸ਼ ਹੋ ਗਿਆ ਕਿ ਇਹ ਸਭ ਰਾਧਾ ਸੁਆਮੀ ਬਾਬੇ ਦੀ ਕਰਾਮਾਤ ਹੈ ।

ਉਸਨੇ ਇਸ ਘਟਨਾ ਦੀ ਚਰਚਾ ਮੇਰੇ ਨਾਲ ਵੀ ਕੀਤੀ। ਮੈਂ ਹੈਰਾਨ ਸਾਂ ਕਿ ਇਹ ਸਭ ਕਿਦਾਂ ਹੋ ਸਕਦਾ ਹੈ ਪਰ ਉਹ ਪੂਰੇ ਵਿਸਵਾਸ਼ ਨਾਲ ਕਹਿ ਰਿਹਾ ਸੀ ਕਿ ਇਹ ਸਭ ਬਾਬੇ ਦੀ ਕਰਾਮਾਤ ਹੈ। ਮੈਂ ਕਾਫੀ ਚਿਰ ਸੋਚਦਾ ਰਿਹਾ। ਆਖਿਰ ਮੈਂ ਉਸਨੂੰ ਇਕ ਵਿਉਂਤ ਦੱਸੀ ਕਿ ਉਹ ਆਪਣਾ ਮੰਜਾ ਕਿਸੇ ਰੱਸੇ ਨਾਲ ਕਿਸੇ ਕਿੱਲੇ ਆਦਿ ਨਾਲ ਬੰਨ ਲਵੇ। ਉਹ ਇਸ ਵਾਸਤੇ ਮੰਨ ਗਿਆ।

ਰਾਤ ਨੂੰ ਸੌਂਦੇ ਵਕਤ ਉਸਨੇ ਮੰਜੇ ਨੂੰ ਰੱਸੇ ਨਾਲ ਇੱਕ ਕਿੱਲੇ ਨਾਲ ਬੰਨ੍ਹ ਦਿਤਾ ਤੇ ਡਰਦਾ ਡਰਦਾ ਸੌਂ ਗਿਆ। ਰਾਤ ਨੂੰ ਮੰਜਾ ਸਰਕਣਾ ਸ਼ੁਰੂ ਹੋਇਆ ਪਰ ਗੰਢ ਵੱਜੀ ਹੋਣ ਕਰਕੇ ਸਰਕ ਨਾ ਸਕਿਆ। ਜਦੋਂ ਮੰਜਾ ਜ਼ੋਰ ਨਾਲ ਖਿੱਚਿਆ ਗਿਆ ਤਾਂ ਉਸਦੀ ਜਾਗ ਖੁਲ੍ਹ ਗਈ ਅਤੇ ਉਸਨੇ ਆਪਣੇ ਆਪ ਨੂੰ ਖੁਦ ਮੰਜਾ ਖਿੱਚਦੇ ਪਾਇਆ। ਡਰ ਤਾਂ ਉਹ ਫਿਰ ਵੀ ਗਿਆ ਪਰ ਅਸਲੀਅਤ ਸਪਸ਼ਟ ਤੌਰ ਤੇ ਸਾਹਮਣੇ ਆ ਗਈ ਸੀ। ਮੰਜਾ ਕੋਈ ਬਾਬਾ ਨਹੀਂ ਸਗੋਂ ਉਹ ਖੁਦ ਸਰਕਾਉਂਦਾ ਸੀ। ਕਾਰਣ ਉਸਦਾ ਆਪਣਾ ਡਰ ਸੀ। ਸੁੱਤੇ ਹੋਏ ਉਹ ਡਰ ਕੇ ਉਠ ਖੜਦਾ ਅਤੇ ਨੀਂਦ 'ਚ ਹੀ ਮੰਜੇ ਨੂੰ ਸਰਕਾ ਕੇ ਬਰਾਮਦੇ ਵਿਚ ਲੈ ਆਉਂਦਾ ਸੀ। ਖੈਰ ਫਿਰ ਉਸਦੇ ਘਰ ਵਾਲੇ ਵੀ ਵਾਪਸ ਆ ਗਏ, ਉਸਦਾ ਡਰਨਾ ਬੰਦ ਹੋ ਗਿਆ ਅਤੇ ਨਾ ਹੀ ਫਿਰ ਕਦੇ ਮੰਜਾ ਆਪਣੀ ਥਾਂ ਤੋਂ ਸਰਕਿਆ ।

ਗੁਰਮੀਤ ਗਰੇਵਾਲ
ਮੋਹਾਲੀ।

●●●●●●●●●●●●●●●●●●●

### ਸੂਚਨਾ

ਤਰਕਸ਼ੀਲ ਸੁਸਾਇਟੀ ਪੰਜਾਬ ਜਿਲਾ ਰੋਪੜ ਵਲੋਂ ਮਿਤੀ 14-12-88 ਨੂੰ 11 ਤੋਂ 2 ਵਜੇ ਤੀਕ ਡੀ.ਸੀ. ਰੋਪੜ ਸਾਹਮਣੇ ਧਰਨਾ ਦਿਤਾ ਜਾ ਰਿਹਾ ਹੈ ਇਹ ਧਰਨਾ ਅਲਟਰਾ ਸਾਊਂਡ ਸਕੈਨਿੰਗ ਵਰਗੀਆਂ ਵਿਧੀਆਂ ਰਾਹੀਂ ਜਨਮ ਤੋਂ ਪਹਿਲਾਂ ਬੱਚੇ ਦਾ ਸੈਕਸ ਟੈਸਟ ਕਰਨ ਦੇ ਵਿਰੁੱਧ ਅਤੇ ਇਹਨਾਂ ਟੈਸ਼ਟਾਂ ਉਪਰ ਢੁਕਵੀਆਂ ਪਾਬੰਦੀਆਂ ਲਾਏ ਜਾਣ ਦੀ ਮੰਗ ਨੂੰ ਲੈ ਕੇ ਦਿੱਤਾ ਜਾ ਰਿਹਾ ਹੈ। ਸਮੂਹ ਚੇਤਨ ਲੋਕਾਂ ਨੂੰ ਧਰਨੇ ਵਿਚ ਸ਼ਾਮਲ ਹੋਣ ਦੀ ਅਪੀਲ ਕੀਤੀ ਜਾਂਦੀ ਹੈ।

●●●●●●●●●●●●●●●●●●●

(ਸਫਾ 19 ਦੀ ਬਾਕੀ)

ਆਪਣੀਆਂ ਪਹਿਲਾਂ ਸਥਾਪਿਤ ਮਾਨਤਾਵਾਂ ਉਤੇ ਕੱਟੜਤਾ ਨਾਲ ਖੜ੍ਹ ਕੇ ਬਹਿਸ ਕਰਨ ਦੀ ਕਲਾ ਵਿੱਚ ਆਪਣੀ ਮੁਹਾਰਤ ਦਾ ਪ੍ਰਗਟਾਵਾ ਕਰਨ ਦੀ ਬਜਾਏ ਬਹਿਸ ਸਿੱਖਣ ਸਿਖਾਉਣ ਦੀ ਭਾਵਨਾ ਨਾਲ ਅਤੇ ਮਸਲਿਆਂ ਨੂੰ ਤਰਕ ਦੀ ਕਸਵੱਟੀ ਤੇ ਪਰਖਣ ਦੀ ਵਿਧੀ ਨਾਲ ਹੋਈ। ਸਮੁੱਚੇ ਤੌਰ ਤੇ ਲਿਆਂ ਇਹ ਤੀਸਰਾ ਡੈਲੀਗੇਟ ਇਜਲਾਸ ਬਹੁਤ ਹੀ ਸਫਲ ਰਿਹਾ ਜਿਸ ਵਿਚੋਂ ਵਰਕਰ ਕਾਫੀ ਉਤਸ਼ਾਹ ਅਤੇ ਨਵੀਂ ਸੂਝ ਲੈ ਕੇ ਵਾਪਸ ਪਰਤੇ। ●



ਕੇਸ ਰਿਪੋਰਟ :-

## ਸਮਾਜ ਤੇ ਬਾਬਿਆਂ ਦੁਆਰਾ ਸਤਾਈ ਮਜ਼ਲੂਮ ਔਰਤ ਦੀ ਕਹਾਣੀ

ਤਹਿਸੀਲ ਮੁਕਤਸਰ ਦੇ ਇਕ ਪਿੰਡ 'ਚ ਇਕ ਔਰਤ ਕਾਫੀ ਸਮੇਂ ਤੋਂ ਦਿਮਾਗੀ ਸੰਤੁਲਨ ਖੋਅ ਬੈਠੀ ਸੀ, ਘਰ ਵਾਲਿਆਂ ਨੇ ਬਹੁਤ-ਥਾਈਂ ਭੱਜ ਦੌੜ ਕੀਤੀ, ਪਰ ਅਸਫਲ......ਤੇ ਫਿਰ ਅੰਤ 'ਚ ਸਾਡੀ ਪਰਖ ਲਈ ਸਾਡੇ ਕੋਲ ਆ ਪਹੁੰਚੇ, ਅਖੇ ਸਾਡੀ ਕੁੜੀ 'ਚ ਕਿਸੇ ਸ਼ੈਅ ਦਾ ਵਾਸਾ ਐ, ਜੀਹਨੂੰ ਵੇਖ ਲੈਂਦੀ ਆ ਵੇਖ ਕੇ ਬੁਰਾ-ਭਲਾ ਕਹਿੰਦੀ ਆ, ਕਈ ਵਾਰ ਤਾਂ ਮਾਰਨ ਤੱਕ ਵੀ ਆ ਪਹੁੰਚਦੀ ਹੈ। ਅਸੀਂ ਕਿਹਾ, ਬਈ ਅਸੀਂ ਦਾਅਵਾ ਤਾਂ ਨਹੀਂ ਕਰਦੇ ਕੋਸ਼ਿਸ਼ ਜਰੂਰ ਕਰਾਂਗੇ, ਪਰ ਬਹੁਤਾ ਤਾਂ ਵੇਖ ਕੇ ਹੀ ਪਤਾ ਲੱਗੇਗਾ।

ਮਿਥੇ ਸਮੇਂ ਤੇ ਮੈਂ ਤੇ ਸਾਥੀ ਕੇਵਲ ਸਬੰਧਤ ਪਿੰਡ... ਜਾ ਪਹੁੰਚੇ, ਸਾਨੂੰ ਵੇਖਦਿਆਂ ਹੀ ਉਸ ਔਰਤ ਨੇ ਕਹਿਣਾ ਸ਼ੁਰੂ ਕੀਤਾ, ਆ ਗਏ, ਭਰਾਵੋ, ਮੈਨੂੰ ਪਤਾ ਸੀ ਤੁਸੀਂ ਜਰੂਰ ਆਵੋਗੇ, ਥੋਨੂੰ ਵੇਖ ਕੇ ਮੇਰਾ ਮਨ ਬਹੁਤ ਖੁਸ਼ ਹੋਇਆ ਹੈ। ਅਸੀਂ ਉਸਨੂੰ ਪੁੱਛਿਆ ਤੈਨੂੰ ਤਕਲੀਫ ਕੀ ਹੈ ? ਕਹਿਣ ਲੱਗੀ, ਤਕਲੀਫ ਮੈਨੂੰ ਕਾਹਦੀ ਆ, ਬੱਸ ! ਬਾਬਿਆਂ ਦੀ ਕ੍ਰਿਪਾ 'ਚ ਰਹਿਨੀ ਆਂ, ਇਹ ਤਾਂ ਮੈਨੂੰ ਬਾਹਰ ਨੀਂ ਨਿਕਲਣ ਦਿੰਦੇ, ਆਂਹਦੇ ਆ ਅਖੇ ਤੂੰ ਪਾਗਲ ਹੈਂ, ਤੁਸੀਂ ਹੀ ਦੱਸੋ ਮੈਂ ਕੋਈ ਪਾਗਲ ਹਾਂ। ਅਸਾਂ ਫਿਰ ਪੁੱਛਿਆ, ਗੱਲ ਕੀ ਹੋਈ ਸੀ ? ਹੋਣਾ ਕੀ ਸੀ, ਭਰਾਵੋ ! ਗੱਲ ਉਦੋਂ ਦੀ ਆ, ਜਦੋਂ ਸਾਡੇ ਪਿੰਡ ਪਾਣੀ ਆਇਆ ਸੀ, ਪਾਣੀ ਆ ਗਿਆ, ਸਾਡਾ ਘਰ ਵੀ ਘਿਰ ਗਿਆ ਪਾਣੀ 'ਚ ਮੈਂ ਬੱਚਤ ਲਈ ਬਹੁਤ ਰੌਲਾ ਪਾਇਆ ਪਰ ਕੋਈ ਨਾ ਬਹੁੜਿਆ, ਫਿਰ ਮੈਂ ਆਵਦੇ ਮੁੰਡਿਆਂ ਨੂੰ ਲੈ ਕੇ ਗੁਰਦੁਆਰੇ ਚਲੀ ਗਈ, ਉਥੇ ਵੀ ਕਿਸੇ ਨੇ ਗੇਟ ਨਹੀਂ ਖੋਲ੍ਹਿਆ, ਭਲਾ ਹੋਵੇ ਵਿਚਾਰੇ ਸਰਦਾਰ ਦਾ, ਜੀਹਨੇ ਸਾਨੂੰ ਪੰਦਰਾਂ ਦਿਨ ਆਵਦੇ ਘਰ ਰੱਖਿਆ। ਫਿਰ ਪਾਣੀ ਸੁੱਕਿਆ, ਅਸੀਂ ਘਰ ਆਏ ਮਕਾਨ ਸਾਡਾ ਡਿੱਗ ਪਿਆ ਸੀ, ਪੈਸਾ ਸਾਡੇ ਕੋਲ ਨੀਂ ਸੀ, ਮੰਗ-ਤੰਗ ਕੇ ਮਾੜਾ ਮੋਟਾ ਛੱਪਰ ਜਿਹਾ ਖੜਾ ਕੀਤਾ......ਤੇ ਫਿਰ ਬਾਅਦ 'ਚ ਸਾਡੇ ਰਿਸ਼ਤੇਦਾਰ ਮੈਨੂੰ ਚੇਲਿਆਂ ਕੋਲ ਲੈ ਕੇ ਚੱਲ ਪੇ, ਅਖੇ ਤੈਨੂੰ ਕਸਰ ਐ, ਮੇਰਾ ਤਾਂ ਬੁਰਾ ਹਾਲ ਕਰਤਾ ਭਰਾਵੋ ਇਨਾਂ ਜਾਲਮਾਂ ਨੇ, ਆਹ ਵੇਖੋ, ਮੇਰੀਆਂ ਬਾਹਵਾਂ ਕਿਵੇਂ ਸਾੜੀਆਂ ਚਿਮਟੇ ਲਾ-ਲਾ ਕੇ, ਕਦੇ ਮੇਰੀ ਲੱਤ ਨੂੰ ਸੰਗਲ ਪਾ ਦਿੰਦੇ ਆ, ਕਦੇ ਮੇਰੀਆਂ ਬਾਹਵਾਂ ਨੂੜ ਦਿੰਦੇ ਆ, ਤੁਸੀਂ ਹੀ ਦੱਸੋ ਭਰਾਵੋ, ਮੇਰਾ ਕੀ ਕਸੂਰ ਆ, ਮੇਰੇ ਸੰਗਲ ਪਿਆ ਵੇਖ ਕੇ ਮੇਰੇ ਜੁਆਕ ਕੀ ਸੋਚਦੇ ਹੋਣਗੇ। ਕਦੀ-ਕਦੀ ਉਹ ਔਰਤ ਸਿਆਣੀਆਂ ਗੱਲਾਂ ਕਰਨ ਲਗਦੀ ਤੇ ਕਦੇ-ਕਦੇ ਹੋਰ ਈ ਊਟ-ਪਟਾਂਗ ਮਾਰਨ ਲਗਦੀ- ਅਖੇ, ਜਦੋਂ ਮੈਨੂੰ 'ਬਿਆਸਾ ਆਲੇ ਮਹਾਰਾਜ' ਦਿਖਾਈ ਦਿੱਤੇ, ਮੈਂ ਕਿਹਾ ਹਟਜੋ ਪਿੱਛੇ, ਮੈਂ ਥਾਣੇਦਾਰ ਤੋਂ ਬੰਦੂਕ ਖੋਹਲੀ, ਆਓ ਜਿਹੜਾ ਆਉਂਦਾ ਮਾਂ ਦਾ ਪੁੱਤ ਅੱਗੇ, ਕਰਾਂ ਉਹਦਾ ਚੂਰਮਾ ਤੇ ਫਿਰ ਮੇਰੇ 'ਸ਼ੇਰ' ਵੇਖਣ ਮੇਰੇ ਕੰਨੀਂ- ਮੈਂ ਆਖਿਆ, ਕੋਈ ਨੀ ਸ਼ੇਰੋ, ਆਪਣੇ ਤੇ ਬਾਬੇ ਦੀ ਕ੍ਰਿਪਾ ਆ।

### ਅਸਲ ਕਹਾਣੀ ਕੀ ਸੀ ?

ਉਸ ਔਰਤ ਦੇ ਸਿਰ ਤੋਂ ਉਸਦੇ ਪਤੀ ਦਾ ਸਾਇਆ ਉਠਿਆਂ ਕਈ ਸਾਲ ਹੋ ਚੁੱਕੇ ਸਨ......ਕੁਝ ਸਮਾਂ ਤਾਂ ਰਿਸ਼ਤੇਦਾਰਾਂ ਨੇ ਔਖਿਆਂ ਸੌਖਿਆਂ ਲੰਘਾ ਦਿਤਾ ਤੇ ਫਿਰ ਸਭ ਮੂੰਹ ਫੇਰ ਗਏ, ਘਰ ਦੇ ਗੁਜਾਰੇ ਲਈ ਉਸਨੇ ਆਪਣੇ ਤਿੰਨੇ ਲੜਕੇ (ਜੋ ਛੋਟੀ ਉਮਰ ਦੇ ਹੀ ਸਨ) ਮਜਦੂਰੀ ਕਰਨ ਲਗਾ ਦਿੱਤੇ, ਘਰ ਦਾ ਰੋਟੀ-ਪਾਣੀ ਦਾ ਮਾੜਾ ਮੋਟਾ ਪ੍ਰਬੰਧ ਚੱਲਿਆ ਤੇ ਫਿਰ ਪਿੰਡ 'ਚ ਪਾਣੀ ਆ ਗਿਆ। ਬੇਸਹਾਰਾ ਔਰਤ ਦੀ ਕਿਸੇ ਮਦਦ ਨਾ ਕੀਤੀ ਰਿਸ਼ਤੇਦਾਰਾਂ ਨੇ ਵੀ ਬਾਤ ਨੀ ਪੁੱਛੀ, ਘਰ ਢਹਿ ਗਿਆ, ਸਾਰਾ ਸਮਾਨ ਰੁੜ੍ਹ ਗਿਆ। ਪਾਣੀ ਸੁੱਕਣ ਤੋਂ ਬਾਅਦ ਘਰ ਦੀ ਹਾਲਤ ਤੇ ਆਪਣੇ ਨਾਲ ਹੋਈ ਅਣਹੋਣੀ ਨੂੰ ਉਹ ਸਹਾਰ ਨਾ ਸਕੀ ਤੇ ਆਪਣਾ ਮਾਨਸਿਕ ਸੰਤੁਲਨ ਖੋਅ ਬੈਠੀ। ਉਸ ਦੀਆਂ ਅਵਾ-ਤਵਾ ਗੱਲਾਂ 'ਚੋਂ ਉਸਦੇ ਦਰਦ ਦੀ ਝਲਕ ਸਪੱਸ਼ਟ ਮਹਿਸੂਸ ਹੁੰਦੀ ਸੀ। ਫਿਰ ਰਿਸ਼ਤੇਦਾਰ ਚੱਲ ਪਏ ਚੇਲੇ-ਚਪਟਿਆਂ ਕੋਲ, ਜਿਹੜਾ ਕੁਝ ਘਰ 'ਚ ਸੀ ਉਹ ਵੀ ਦਾਅ ਤੇ ਲਗਾ ਤਾ, ਚੇਲਿਆਂ ਨੇ ਚਿਮਟੇ ਮਾਰ-ਮਾਰ, ਸੰਗਲ 'ਚ ਬੰਨ-ਬੰਨ ਉਸ ਔਰਤ ਦੇ ਮਾਨਸਿਕ ਸੰਤੁਲਨ ਨੂੰ ਜ਼ਿਆਦਾ ਹੀ ਵਿਗਾੜ ਦਿਤਾ। ਜਦ ਕੁਝ ਨਾ ਬਣਿਆ ਤਾਂ ਸਭ ਨਜ਼ਦੀਕੀ ਫਿਰ ਮੈਦਾਨ ਛੱਡ ਗਏ। ਉਸ ਔਰਤ ਨੂੰ ਆਪਣੇ ਭਰਾਵਾਂ ਤੇ ਵੀ ਗਿਲਾ ਸੀ ਕਿ ਉਹਨਾਂ ਨੇ ਆਪਣਾ ਫਰਜ਼ ਅਦਾ ਨਹੀਂ ਕੀਤਾ।

## ਸਾਡੀ ਕਾਰਵਾਈ :—

ਪੂਰੀ ਪੜਤਾਲ ਤੋਂ ਬਾਅਦ ਅਸੀਂ ਇਹ ਸਮਝ ਚੁੱਕੇ ਸਾਂ ਕਿ ਸਬੰਧਤ ਔਰਤ ਆਰਥਿਕ, ਸਮਾਜਿਕ ਮੁਸ਼ਕਲਾਂ ਦੀ ਮਾਰ ਨਾ ਸਹਿੰਦੀ ਹੋਈ ਆਪਣਾ ਮਾਨਸਿਕ ਸੰਤੁਲਨ ਖੋਅ ਬੈਠੀ ਹੈ, ਤੇ ਅਸੀਂ ਇਹ ਵੀ ਜਾਣਦੇ ਸਾਂ ਕਿ ਸੁਸਾਇਟੀ ਕੋਲ ਅਜਿਹੀਆਂ ਮੁਸ਼ਕਲਾਂ ਦਾ ਹੱਲ ਨਹੀਂ, ਖੈਰ ਫਿਰ ਵੀ ਅਸੀਂ ਆਪਣੀ ਕੋਸ਼ਿਸ਼ ਜਾਰੀ ਰੱਖੀ ਉਸਨੂੰ ਸੰਮੋਹਕ ਨੀਂਦ 'ਚ ਲਿਆ ਕੇ ਜੀਵਨ ਦੀਆਂ ਤਲਖ ਹਕੀਕਤਾਂ ਤੋਂ ਜਾਣੂ ਕਰਵਾਇਆ, ਅਸੀਂ ਉਸਦੇ ਮਨ 'ਚ ਇਹ ਗੱਲ ਬਿਠਾਉਣ 'ਚ ਸਫਲ ਹੋ ਗਏ ਕਿ ਕੋਸਿਸ਼ ਕਰਨ ਤੇ ਤੁਹਾਡੀਆਂ ਸਭ ਮੁਸ਼ਕਲਾਂ ਹੱਲ ਹੋ ਜਾਣਗੀਆਂ। ਬਾਅਦ 'ਚ ਅਸੀਂ ਉਸਨੂੰ ਸਮਝਾਇਆ ਕਿ ਮਨੁੱਖ ਨੂੰ ਆਪਣੇ ਆਪ ਤੇ ਵੱਧ ਵਿਸ਼ਵਾਸ ਕਰਨਾ ਚਾਹੀਦਾ ਹੈ ਅੱਜ ਕਲ ਕੋਈ ਕਿਸੇ ਲਈ ਕੁਝ ਨਹੀਂ ਕਰਦਾ, ਜੇਕਰ ਤੁਸੀਂ ਹੌਂਸਲੇ 'ਚ ਰਹੋਗੇ ਤਾਂ ਸਭ ਠੀਕ ਹੋ ਜਾਵੇਗਾ। ਅਸੀਂ ਉਸਨੂੰ ਸੱਤ ਦਿਨ ਪੂਰਨ ਆਰਾਮ ਕਰਨ ਲਈ ਕਹਿ ਕੇ ਵਾਪਸ ਆ ਗਏ। ਅੱਜ ਦਸ ਮਹੀਨਿਆਂ ਬਾਅਦ ਉਹ ਔਰਤ ਸਮਾਜ ਦੀਆਂ ਘਟੀਆ ਕੀਮਤਾਂ ਤੇ ਕਥਿਤ ਬਾਬਿਆਂ ਦੇ ਚੁੰਗਲ 'ਚੋਂ ਨਿਕਲਕੇ ਮਜ਼ਦੂਰੀ ਕਰਕੇ ਆਪਣਾ ਤੇ ਆਪਣੇ ਬੱਚਿਆਂ ਦਾ ਪੇਟ-ਪਾਲ ਰਹੀ ਹੈ।

ਇਹ ਗੱਲ ਬਿਲਕੁਲ ਸਪਸ਼ਟ ਹੈ ਕਿ ਸਮਾਜ ਦੀ ਤਬਦੀਲੀ ਨਾਲ ਹੀ ਅਜਿਹੀਆਂ ਮੁਸ਼ਕਲਾਂ ਦਾ ਸਫਲ ਹੱਲ ਹੋ ਸਕਦਾ ਹੈ ਪਰ ਫਿਰ ਵੀ ਅਜਿਹੇ ਕੇਸਾਂ ਤੇ ਜਾਂਦੇ ਸਾਥੀਆਂ ਨੂੰ ਆਪਣੀ ਕੋਸਿਸ਼ ਜਾਰੀ ਰੱਖਣੀ ਚਾਹੀਦੀ ਹੈ, ਜੇਕਰ ਅਸੀਂ ਆਪਣੀ ਗੱਲ ਲੋਕਾਂ ਦੇ ਮਨਾਂ 'ਚ ਬਿਠਾਉਣ 'ਚ ਕਾਮਯਾਬ ਹੋ ਗਏ ਤਾਂ ਅਸੀਂ ਇਕ ਦਿਨ ਆਪਣੀ ਮੰਜਿਲ ਪਾ ਲਵਾਂਗੇ। ਭਾਂਵੇਂ ਸਾਡੇ ਕੋਲ ਲੋਕਾਂ ਦੀਆਂ ਮੁਸ਼ਕਲਾਂ ਦਾ ਸਥਾਈ ਹੱਲ ਨਹੀਂ ਪਰ ਫਿਰ ਵੀ ਕੋਸ਼ਿਸ਼ ਜਾਰੀ ਰਹਿਣੀ ਚਾਹੀਦੀ ਹੈ।

ਪੇਸ਼ਕਸ਼ :- ਰਾਮ ਸਵਰਨ ਸਿੰਘ
ਲੱਖੇਵਾਲੀ (ਫਰੀਦਕੋਟ)

---

## ਕੈਂਸਰ ਦਾ ਖਤਰਾ ਘਟਾਉਣ ਲਈ ਕੁਝ ਜਰੂਰੀ ਨੁਕਤੇ :—

1) ਬਹੁਤੇ ਰੇਸ਼ੇ ਵਾਲੀ ਖੁਰਾਕ (ਤਾਜੇ ਫਲ, ਸਬਜੀਆਂ, ਦਲੀਆ, ਕਣਕ ਦੀ ਰੋਟੀ, ਬਾਜਰੇ ਦੀ ਖਿਚੜੀ) ਅਤੇ ਘੱਟ ਥਿੰਦੇ ਵਾਲੀ ਖੁਰਾਕ ਖਾਓ। ਰੇਸ਼ੇ ਵਾਲੇ ਫਲ ਉਹ ਹੁੰਦੇ ਹਨ ਜੋ ਛਿੱਲਕੇ ਸਮੇਤ ਖਾਧੇ ਜਾਣ ਜਿਵੇਂ ਸੇਬ, ਅਮਰੂਦ, ਨਾਸ਼ਪਾਤੀ ਆਦਿ।

2) ਉਹ ਖੁਰਾਕ ਖਾਓ ਜਿਹੜੀ ਵਿਟਾਮਿਨ ਏ, ਸੀ ਅਤੇ ਈ ਨਾਲ ਭਰਪੂਰ ਹੋਵੇ। ਜਿਵੇਂ ਹਰੀਆਂ ਸਬਜੀਆਂ, ਗਾਜਰ, ਸੰਗਤਰਾ, ਮਾਲਟਾ ਅਤੇ ਮੱਛੀ।

3) ਉੱਲੀ ਲੱਗੀ ਹੋਏ ਖਾਧ-ਪਦਾਰਥ ਨਾ ਖਾਓ। ਜਿਵੇਂ ਮੂੰਗਫਲੀ ਦੀਆਂ ਗਿਰੀਆਂ ਅਤੇ ਡਬਲ ਰੋਟੀ ਨੂੰ ਬਹੁਤ ਛੇਤੀ ਉੱਲੀ ਲਗਦੀ ਹੈ।

4) ਬਹੁਤ ਸੜੀ ਰੋਟੀ ਅਤੇ ਬਹੁਤਾ ਭੁੰਨਿਆ ਹੋਇਆ ਮਾਸ ਨਾ ਖਾਓ।

5) ਬਹੁਤੀ ਗਰਮ ਅਤੇ ਛੇਤੀ-ਛੇਤੀ ਚਾਹ ਜਾਂ ਕਾਫੀ ਨਾ ਪੀਓ।

6) ਬਹੁਤੇ ਲੂਣਾਂ ਵਾਲੀ ਖੁਰਾਕ ਨਾ ਖਾਓ।

7) ਬਣਾਉਟੀ ਰੰਗ ਜਾਂ ਵਰਕਾਂ ਵਾਲੀ ਖੁਰਾਕ ਨਾ ਖਾਓ।

8) ਫਲਾਂ, ਸਬਜੀਆਂ ਅਤੇ ਦਾਲਾਂ ਨੂੰ ਚੰਗੀ ਤਰ੍ਹਾਂ ਧੋ ਕੇ ਖਾਓ।

9) ਬਹੁਤੀ ਕਲੋਰੀਨ ਵਾਲਾ ਪਾਣੀ ਜਾਂ ਜਿਸ ਪਾਣੀ ਵਿਚ ਕਲੋਰੀਨ ਦੇ ਯੋਗਿਕ ਘੁਲੇ ਹੋਣ, ਉਹ ਨਾ ਪੀਓ।

10) ਬਹੁਤੀ ਜਿਆਦਾ ਅਤੇ ਲਗਾਤਾਰ ਸ਼ਰਾਬ ਨਾ ਪੀਓ।

11) ਬੀੜੀ ਸਿਗਰਟ ਨਾ ਪੀਓ ਅਤੇ ਨਾ ਹੀ ਤੰਬਾਕੂ ਦੀ ਕਿਸੇ ਵੀ ਢੰਗ ਵਿਚ ਵਰਤੋਂ ਕਰੋ।

12) ਅਣਲੋੜੀਂਦੇ ਜਾਂ ਬਹੁਤੀ ਵਾਰ ਐਕਸ-ਰੇ ਨਾ ਕਰਵਾਓ।

13) ਸੂਰਜ ਦੀ ਤੇਜ਼ ਅਤੇ ਸਿੱਧੀ ਰੋਸ਼ਨੀ ਵਿਚ ਬਹੁਤੇ ਘੰਟੇ ਕੰਮ ਨਾ ਕਰੋ।

14) ਕਾਰਖ਼ਾਨਿਆਂ ਦੇ ਧੂੰਏਂ ਆਦਿ ਤੋਂ ਬਚੋ।

15) ਹਰ ਰੋਜ਼ ਸ਼ਰੀਰਕ ਕਸਰਤ ਕਰਨ ਦੀ ਆਦਤ ਪਾਵੋ। ਇਉਂ ਕਰਨ ਨਾਲ ਤੁਹਾਡਾ ਸ਼ਰੀਰ, ਬਿਮਾਰੀਆਂ ਦਾ ਪ੍ਰਤੀਰੋਧੀ ਬਣ ਜਾਂਦਾ ਹੈ।

'ਸਇੰਸ ਰਿਪੋਰਟਰ' ਵਿਚੋਂ ਧੰਨਵਾਦ ਸਹਿਤ
ਪੇਸ਼ਕਸ਼ ਅਤੇ ਅਨੁਵਾਦ-ਪਿਆਰਾ ਟਿਵਾਣਾ

●



# ਤਰਕਸ਼ੀਲ

—ਬਲਦੇਵ 'ਬੰਬੀਹਾ ਭਾਈ'

ਤਰਕਸ਼ੀਲ ਸੋਸਾਇਟੀ ਦੇ ਕੰਮ ਦੀ ਮਹੱਤਤਾ ਅਤੇ ਸਾਰਥਿਕਤਾ ਨੂੰ ਪ੍ਰਗਟਾਉਂਦੀ ਹੋਈ ਇਹ ਕਵਿਤਾ ਸਹਿਤ ਸਭ ਬਰਗਾੜੀ ਵਲੋਂ 11-9-88 ਨੂੰ ਕੀਤੇ ਗਏ ਇੱਕ ਸਨਮਾਨ ਸਮਾਰੋਹ ਵਿਚ ਪੜ੍ਹੀ ਗਈ।

ਰੁਕੋ ! ਇਸ ਮਕਾਨ ਨੂੰ
ਕੋਈ ਰੰਗ ਨਹੀਂ ਚੜ੍ਹਨਾ
ਟੱਕਰਾਂ ਮਾਰਦਿਆਂ ਨੂੰ
ਬਹੁਤ ਚਿਰ ਹੋ ਗਿਆ ਹੈ
ਗੁਲਾਬੀ ਰੰਗ ਦੇ ਖਲੇਪੜ
ਥੋੜ੍ਹੇ ਸਮੇਂ ਪਿਛੋਂ ਹੀ
ਲੱਥ ਜਾਂਦੇ ਨੇ।

ਉਹਨਾਂ ਨੂੰ
ਤਾਰਾਂ ਵਾਲੇ ਬੁਰਸ਼ ਨਾਲ
ਪੁਰਾਤਨ ਕੰਧਾਂ ਤੋਂ
ਜਰਜਰੀ ਕਾਲਖ ਲਾਹ ਲੈਣ ਦਿਉ।
ਮੁਸ਼ਕ ਮਾਰਦੇ ਰੰਗਾਂ ਦੇ ਖਲੇਪੜ
ਉਤਾਰ ਲੈਣ ਦਿਉ।
ਫਿਰ ਕਰ ਲੈਣਾ
ਜੋ ਰੰਗ ਤੁਸੀਂ ਚਾਹੁੰਦੇ ਹੋ
ਗੁਲਾਬੀ, ਲਾਲ ਜਾਂ ਕਿਰਮਚੀ।
ਵੇਖ ਰਹੇ ਹੋ!
ਖਪ ਗਏ ਹੋ।
ਇਸ ਭੋਂਇ ਵਿਚ
ਇੱਕ ਵੀ ਗੁਲਾਬ ਨਹੀਂ ਉਗਿਆ
ਠਹਿਰੋ ਕੁਝ ਚਿਰ ਲਈ ਹੋਰ
ਉਹਨਾਂ ਨੂੰ ਇਸ ਭੋਇੰ 'ਚੋਂ
ਕੱਲਰ ਛਾਣ ਲੈਣ ਦਿਉ।
ਘਾਹ ਫੂਸ ਚੁਗ ਲੈਣ ਦਿਓ,
ਖੱਬਲ ਅਤੇ ਬਰੂ ਦੀਆਂ
ਡੂੰਘੀਆਂ ਜੜ੍ਹਾਂ ਕੱਢ ਲੈਣ ਦਿਉ।
ਫਿਰ ਬੀਜ ਲੈਣਾ
ਗੁਲਾਬ ਚੰਪਾ ਜਾਂ ਗੇਂਦਾ।
ਇਹ ਦਿਮਾਗ
ਪਾਸ਼ ਦੀ ਕਵਿਤਾ ਨਹੀਂ ਸੁਨਣਗੇ।
ਜੇ ਸੁਣ ਲਈ ਤਾਂ ਪਿਛੋਂ
ਨੱਕ ਮੂੰਹ ਵੱਟਣਗੇ
ਅਤੇ ਆਪਣੇ ਦਿਮਾਗ਼
ਦੇ ਜਾਲਿਆਂ ਵਿੱਚ
ਮੱਕੜੀ ਵਾਂਗ ਫਸ ਜਾਣਗੇ।
ਇਹ ਪਾਸ਼ ਦੀ ਕਵਿਤਾ ਨਹੀਂ ਸੁਨਣਗੇ
ਨਾ ਨਾਜਿਮ ਹਿਕਮਤ ਦੀ ਕਵਿਤਾ
ਅਤੇ ਨਾ ਹੀ ਪਾਬਲੋ ਨਰੂਦਾ ਦੀ।
ਇਹਨਾਂ ਦਿਮਾਗਾਂ ਦਾ ਕੋਈ ਵੀ ਖਾਨਾਂ
ਵਿਹਲਾ ਨਹੀਂ ਅਜੇ
ਉਹਨਾਂ ਨੂੰ
ਇਹਨਾਂ ਦਿਮਾਗਾਂ 'ਚੋਂ
ਧੂੜ ਨਾਲ ਲਿਬੜੇ ਜਾਲੇ
ਤੇ ਵਹਿਮਾਂ ਦੇ ਨਿਕੜ ਸੁੱਕੜ
ਤੇ ਹੋਰ ਕਿੰਨਾਂ ਹੀ ਕੂੜ-ਬਾੜ
ਬਾਹਰ ਸੁੱਟ ਲੈਣ ਦਿਉ।
ਫਿਰ ਇਹ ਹੀ ਦਿਮਾਗ
ਕਵਿਤਾ ਸੁਨਣਗੇ
ਪਾਸ਼ ਦੀ ਕਵਿਤਾ
ਉਦਾਸੀ ਦੀ ਤੇ ਪੱਡੇ ਦੀ।

ਉਹ ਅੱਜ ਤੁਰੇ ਹਨ
ਹੱਥਾਂ ਵਿਚ ਤਾਰਾਂ ਵਾਲੇ ਬੁਰਸ਼ ਲੈ ਕੇ
ਕਾਲਖਾਂ ਖੁਰਚਣ ਲਈ
ਉਹ ਤੁਰੇ ਹਨ
ਕਾਫਲੇ ਬਣਕੇ
ਭੋਇੰ ਸੁਆਰਨ ਲਈ
ਉਹ ਅੱਜ ਤੁਰੇ ਹਨ
ਦਿਮਾਗਾਂ ਨੂੰ ਸਾਫ ਕਰਨ ਲਈ।
ਆਓ ਇਹਨਾਂ ਦੇ ਕਦਮ ਚੁੰਮੀਏ
ਆਓ ਇਹਨਾਂ ਨਾਲ ਚਲੀਏ
ਉਹ ਰੋਸ਼ਨੀਆਂ ਫੜਕੇ
ਖੁੱਡਾਂ ਚੋਂ ਸੱਪ ਠੂਹੇ ਭਾਲ ਰਹੇ ਨੇ।

●

ਰਜਿਸਟਰੇਸ਼ਨ ਨੰ: 46587/87

ਟੀ. ਵੀ., ਰੇਡਿਓ ਜਾਂ ਪ੍ਰੈਸ ਆਦਿ ਤੋਂ ਕੀਤੇ ਜਾਂਦੇ

# ਅੰਧ-ਵਿਸ਼ਵਾਸੀ ਪ੍ਰਚਾਰ ਖਿਲਾਫ ਖਤਾਂ ਰਾਹੀਂ ਰੋਸ ਪ੍ਰਗਟ ਕਰੋ

ਸਮੇਂ ਸਮੇਂ ਤੇ ਸਾਡੇ ਪ੍ਰਚਾਰ ਮਾਧਿਅਮਾਂ ਖਾਸ ਕਰ ਟੈਲੀਵੀਯਨ ਤੋਂ ਅਜਿਹੇ ਪ੍ਰੋਗਰਾਮ ਪੇਸ਼ ਕੀਤੇ ਜਾਂਦੇ ਹਨ ਜੋ ਲੋਕਾਂ ਦੀ ਸੋਚ ਨੂੰ ਵਿਗਾੜਦੇ ਅਤੇ ਉਹਨਾਂ ਨੂੰ ਅੰਧ-ਵਿਸ਼ਵਾਸੀ ਬਣਾਉਂਦੇ ਹਨ। ਜਿਵੇਂ ਪਿਛਲੇ ਦਿਨੀ (6 ਨਵੰਬਰ) ਨੂੰ ਅਜਿਹੀ ਹੀ ਇੱਕ ਫਿਲਮ ਪ੍ਰਸਾਰਿਤ ਕੀਤੀ ਗਈ ਸੀ 'ਸ਼ਿਰਦੀ ਕੇ ਸਾਂਈ ਬਾਬਾ'। ਅਜਿਹੀ ਫਿਲਮ ਪ੍ਰਸਾਰਿਤ ਕਰਨਾ ਦੂਰਦਰਸ਼ਨ ਅਧਿਕਾਰੀਆਂ ਦੀ ਬਹੁਤ ਹੀ ਨਿੰਦਨਯੋਗ ਕਾਰਵਾਈ ਸੀ ਇਸ ਸਬੰਧੀ ਸਾਨੂੰ ਵੀ ਕੁਝ ਖਤ ਪ੍ਰਾਪਤ ਹੋਏ ਹਨ ਜਿੰਨਾਂ ਵਿਚ ਤਰਕਸ਼ੀਲ ਸੋਸਾਇਟੀ ਨੂੰ ਅਜਿਹੇ ਪ੍ਰੋਗਰਮਾਂ ਦਾ 'ਸਖਤ ਨੋਟਿਸ' ਲੈਣ ਲਈ ਕਿਹਾ ਗਿਆ ਹੈ। ਅਸੀਂ ਸਮਝਦੇ ਹਾਂ ਕਿ ਕਿਸੇ ਵੀ ਲੋਕ-ਵਿਰੋਧੀ ਗੱਲ ਦਾ ਸਖਤ ਨੋਟਿਸ ਲੋਕ ਹੀ ਪ੍ਰਭਾਵਸ਼ਾਲੀ ਢੰਗ ਨਾਲ ਲੈ ਸਕਦੇ ਹਨ।ਸੋ ਅਸੀਂ ਸਾਰੇ ਹੀ ਅਗਾਂਹ ਵਧੂ ਲੋਕਾਂ ਨੂੰ ਅਪੀਲ ਕਰਦੇ ਹਾਂ ਕਿ ਜਦ ਵੀ ਕੋਈ ਅਜਿਹਾ ਪ੍ਰੋਗਰਾਮ ਪ੍ਰਸਾਰਿਤ ਹੁੰਦਾਂ ਹੈ ਤਾਂ ਟੀ. ਵੀ. ਅਧਿਕਾਰੀਆਂ ਦੇ ਨਾਮ ਅਜਿਹੇ ਪ੍ਰੋਗਰਾਮ ਦਾ ਵਿਰੋਧ ਕਰਦੇ ਖਤ ਜਰੂਰ ਭੇਜਣ।

ਇਸੇ ਤਰ੍ਹਾਂ ਅਖਬਾਰਾਂ/ਰਸਾਲਿਆਂ ਆਦਿ ਵਿਚ ਵੀ ਕਈ ਵਾਰ ਅਜਿਹੇ ਲੇਖ ਜਾਂ ਕਹਾਣੀਆਂ ਪ੍ਰਕਾਸ਼ਿਤ ਹੁੰਦੀਆਂ ਹਨ ਜਿੰਨਾਂ ਦਾ ਇਕੋ ਇੱਕ ਮਕਸਦ ਅੰਧ ਵਿਸ਼ਵਾਸਾਂ ਨੂੰ ਪੱਕਿਆਂ ਕਰਨਾ ਹੀ ਹੁੰਦਾ ਹੈ। ਸੰਪਾਦਕ ਦੀ ਡਾਕ ਵਿਚ ਅਜਿਹੇ ਲੇਖਾਂ ਆਦਿ ਦੀ ਅਲੋਚਨਾ ਕਰਦੇ ਹੋਏ ਖਤ ਭੇਜੇ ਜਾਣੇ ਚਾਹੀਦੇ ਹਨ। ਦੋ ਕੁ ਸਾਲ ਪਹਿਲਾਂ ਇਸ ਰੂਪ ਵਿਚ ਹੋਏ ਲੋਕਾਂ ਦੇ ਸਰਗਰਮ ਵਿਰੋਧ ਸਦਕਾ ਹੀ 'ਪੰਜਾਬੀ ਟ੍ਰਿਬਿਊਨ' ਨੂੰ ਰਾਸ਼ੀਫਲ ਛਾਪਣ ਬਾਰੇ ਆਪਣਾ ਮਨ ਬਦਲਣਾ ਪਿਆ ਸੀ। ਇਸ ਤੋਂ ਬਿਨਾਂ ਟੀ.ਵੀ. ਅਤੇ ਰੇਡੀਓ ਤੋਂ ਪੇਸ਼ ਕੀਤੇ ਜਾਂਦੇ ਗਲਤ ਪ੍ਰੋਗਰਾਮਾਂ ਬਾਰੇ ਵੀ ਰੋਜ਼ਾਨਾਂ ਅਖਬਾਰਾਂ ਵਿਚ ਖਤਾਂ ਰਾਹੀਂ ਟਿਪਣੀ ਕੀਤੀ ਜਾ ਸਕਦੀ ਹੈ ਅਤੇ ਇਸ ਤਰ੍ਹਾਂ ਇਹਨਾਂ ਸਾਧਨਾਂ ਤੋਂ ਅੰਧਵਿਸ਼ਵਾਸ਼ਾਂ ਦਾ ਪ੍ਰਚਾਰ ਕਰਨ ਦੇ ਖਿਲਾਫ ਲੋਕ ਰਾਇ ਲਾਮਬੰਦ ਕਰਕੇ ਇਸਤੇ ਰੋਕ ਲਾਈ ਜਾ ਸਕਦੀ ਹੈ।

ਅਸੀਂ ਆਸ ਕਰਦੇ ਹਾਂ ਕਿ ਸਾਡੇ ਪਾਠਕ ਇਸ ਤਰਾਂ ਕਰਨਾ ਆਪਣਾ ਫਰਜ਼ ਸਮਝਣਗੇ ਅਤੇ ਵਿਗਿਆਨ ਦੀ ਦੇਣ ਸਦਕਾ ਪੈਦਾ ਹੋਏ ਇਹਨਾਂ ਪ੍ਰਚਾਰ ਸਾਧਨਾਂ ਨੂੰ ਗੈਰ ਵਿਗਿਆਨਕ ਸੋਚ ਦਾ ਪ੍ਰਚਾਰ ਕਰਨ ਦੀ ਇਜ਼ਾਜਤ ਨਹੀਂ ਦੇਣਗੇ।

(ਅਦਾਰਾ 'ਵਿਗਿਆਨਕ ਵਿਚਾਰ')

**If Undelivered, Please Return**

**VIGYANIC VICHAR**
**Post Box No. 34**
**KOT KAPURA-151204**

**PRINTED MATTER**

To

........................................................

........................................................

........................................................